

# ਸਿੱਖ ਇਤਿਹਾਸ

# ਟੀਕਿਆਂ ਟਿੱਪਣੀਆਂ

ਪ੍ਰਿੰਸੀਪਲ ਤੇਜਾ ਸਿੰਘ

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

ਭਾਗ ਦੂਜਾ

# ਸਿੱਖ ਇਤਿਹਾਸ
ਦੀਆਂ
# ਕੁਝ ਝਾਕੀਆਂ

ਭਾਗ ਦੂਜਾ

ਲੇਖਕ
ਤੇਜਾ ਸਿੰਘ ਐਮ.ਏ.

ਅਨੁਵਾਦਕ
ਲਾਲ ਸਿੰਘ ਐਮ.ਏ.





ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

Sikh Itihas Dian Jhakian, Part II, (Punjabi) translation of High Roads of Sikh History (English) written by Principal Teja Singh

ਲੇਖਕ
ਸੁਰਗਵਾਸੀ ਪ੍ਰਿੰ. ਤੇਜਾ ਸਿੰਘ ਐਮ.ਏ.

ਅਨੁਵਾਦਕ
ਸ. ਲਾਲ ਸਿੰਘ ਐਮ.ਏ.
ਭੂਤ-ਪੂਰਵ ਚੇਅਰਮੈਨ
ਪੰਜਾਬ ਪਬਲਿਕ ਸਰਵਿਸ ਕਮਿਸ਼ਨ, ਪਟਿਆਲਾ

ਪਹਿਲੀ ਵਾਰ, 1972 : 2200
ਦੂਜੀ ਵਾਰ, 1980 : 2200
ਤੀਜੀ ਵਾਰ, 1987 : 2200
ਮੁੱਲ : 7-50

ਸਰਦਾਰ ਤੀਰਥ ਸਿੰਘ ਐਲ-ਐਲ. ਐਮ. ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪ੍ਰਕਾਸ਼ਿਤ ਅਤੇ ਫੂਲਕੀਆਂ ਪ੍ਰੈਸ, ਪਟਿਆਲਾ ਵਿਖੇ ਛਪੀ।

# ਵਿਸ਼ਾ-ਸੂਚੀ

1

# ਬੀਬੀ ਨਾਨਕੀ

ਗੁਰੂ ਨਾਨਕ ਦੀ ਭੈਣ ਦਾ ਨਾਂ ਨਾਨਕੀ ਸੀ। ਉਹ ਸੁਸ਼ੀਲ ਤੇ ਸੁੰਦਰ ਸੀ। ਉਹ ਨਾਨਕ ਤੋਂ ਪੰਜ ਸਾਲ ਵੱਡੀ ਸੀ ਤੇ ਉਸ ਨੂੰ ਬਹੁਤ ਪਿਆਰ ਕਰਦੀ ਸੀ। ਉਹ ਵੀ ਭੈਣ ਤੋਂ ਅੱਡ ਹੋਣਾ ਪਸੰਦ ਨਹੀਂ ਕਰਦਾ ਸੀ। ਉਹ ਆਪਣੀ ਮਾਂ ਨਾਲੋਂ ਵੀ ਭੈਣ ਨਾਲ ਜ਼ਿਆਦਾ ਸਮਾਂ ਗੁਜ਼ਾਰਦਾ ਸੀ। ਇਸ ਲਈ ਗੁਰੂ ਨਾਨਕ ਦੇ ਸੁਭਾ ਤੇ ਆਚਰਣ ਦੇ ਉਸਾਰਨ ਵਿਚ ਉਸ ਦਾ ਬਹੁਤ ਹਿੱਸਾ ਸੀ। ਭੈਣ ਵਿਚ ਵੀ ਗੁਰੂ ਨਾਨਕ ਵਾਲੇ ਗੁਣ ਸਨ। ਇਨ੍ਹਾਂ ਕਰਕੇ ਹੀ ਉਹ "ਨਾਨਕੀ" ਪ੍ਰਸਿੱਧ ਹੋਈ।

ਉਹ ਭਰਾ ਦੇ ਆਚਾਰ ਵਿਹਾਰ ਦੀ ਜਾਣੂ ਸੀ। ਜਦੋਂ ਪਿਤਾ ਜੀ ਨਾਨਕ ਨੂੰ ਸਮਝ ਨਾ ਸਕਦੇ ਤਾਂ ਉਹ ਮੱਦਦ ਲਈ ਆਉਂਦੀ। ਜਦੋਂ ਪਿਤਾ ਜੀ ਤਲਖ਼ ਹੁੰਦੇ ਤਾਂ ਉਹ ਕਰੋਧ ਟਾਲ ਦੇਂਦੀ। ਇਕ ਦਿਨ ਗੁਰੂ ਨਾਨਕ ਨੇ ਠੰਢ ਨਾਲ ਠਰਦੇ ਇਕ ਗ਼ਰੀਬ ਨੂੰ ਆਪਣਾ ਗਰਮ ਕੰਬਲ ਦੇ ਦਿੱਤਾ। ਪਿਤਾ ਜੀ ਗੁੱਸੇ ਨਾਲ ਭਰ ਗਏ ਅਤੇ ਮਾਰ ਕੁਟਾਈ ਲਈ ਤਿਆਰ ਹੋ ਗਏ। ਭੈਣ ਨੇ ਵਿਚ ਵਿਚਾਲੇ ਹੋ ਕੇ ਭਰਾ ਨੂੰ ਬਚਾ ਲਿਆ। ਉਸ ਨੇ ਆਪਣੇ ਭਰਾ ਦੀ ਮਹਾਨਤਾ ਨੂੰ ਸਭ ਤੋਂ ਪਹਿਲਾਂ ਪਛਾਣਿਆ। ਅਸਲ ਵਿਚ ਉਹ ਗੁਰੂ ਜੀ ਦਾ ਪਹਿਲਾ ਸਿਖ ਸੀ।

ਇਕ ਦਿਨ ਸੁਲਤਾਨਪੁਰ ਦਾ ਇਕ ਅਫ਼ਸਰ ਸਰਕਾਰੀ ਕੰਮ ਲਈ ਤਲਵੰਡੀ ਆਇਆ। ਉਸ ਨੇ ਨਾਨਕੀ ਨੂੰ ਖੂਹ ਉੱਤੇ ਪਾਣੀ ਭਰਦਿਆਂ ਵੇਖਿਆ। ਉਸ ਨੂੰ ਉਹ ਸੁੰਦਰ, ਸੁਸ਼ੀਲ ਤੇ ਸੁਚੱਜੀ ਲੱਗੀ।

ਉਹ ਅਜੇ ਕੰਵਾਰਾ ਸੀ। ਉਸ ਦੇ ਮਾਪੇ ਮਰ ਚੁੱਕੇ ਸਨ। ਉਸ ਨੇ ਆਪਣਾ ਵਿਆਹ ਆਪ ਹੀ ਰਚਾਉਣਾ ਸੀ। ਉਸ ਨੇ ਸਥਾਨਕ ਮੁਖੀਏ ਰਾਏ ਬੁਲਾਰ ਰਾਹੀਂ ਬੀਬੀ ਨਾਨਕੀ ਦੇ ਪਿਤਾ ਨਾਲ ਵਿਆਹ ਬਾਰੇ ਗੱਲ ਚਲਾਈ। ਬਾਬਾ ਕਾਲੂ ਨੇ ਜੈ ਰਾਮ ਜੇਹੇ ਨੇਕ ਮਨੁੱਖ ਨਾਲ ਰਿਸ਼ਤਾ ਕਰਨਾ ਪਸੰਦ ਕੀਤਾ। ਇਨ੍ਹਾਂ ਦਾ ਵਿਆਹ ਹੋ ਗਿਆ। ਇਸ ਤੋਂ ਪਿਛੋਂ ਉਹ ਪਤੀ ਪਾਸ ਸੁਲਤਾਨਪੁਰ ਰਹਿਣ ਲੱਗੀ।

ਉਸ ਸਮੇਂ ਸੁਲਤਾਨਪੁਰ ਜਲੰਧਰ ਦੁਆਬ ਦੀ ਰਾਜਧਾਨੀ ਸੀ। ਇਸ ਦਾ ਹਾਕਮ ਦੌਲਤ ਖ਼ਾਂ ਲੋਧੀ ਸੀ। ਇਹ ਦਿੱਲੀ ਦੇ ਸੁਲਤਾਨ ਬਹਿਲੋਲ ਲੋਧੀ ਦਾ ਰਿਸ਼ਤੇਦਾਰ ਸੀ। ਜੈ ਰਾਮ ਉਸ ਦੇ ਅਧੀਨ ਮਾਲ ਅਫ਼ਸਰ ਸੀ। ਜ਼ਮੀਨਾਂ ਦੀ ਪੈਮਾਇਸ਼ ਕਰ ਕੇ ਮਾਲੀਆ ਲਾਉਣਾ ਉਸ ਦਾ ਕੰਮ ਸੀ।

ਅੱਜ ਕੱਲ ਮਾਲੀਆ ਰੁਪਿਆਂ ਵਿਚ ਤਾਰਿਆ ਜਾਂਦਾ ਹੈ ਪਰ ਉਸ ਸਮੇਂ ਵਿਚ ਇਹ ਜਿਣਸ ਵਿਚ ਦਿੱਤਾ ਜਾਂਦਾ ਸੀ। ਇਸ ਤਰ੍ਹਾਂ ਇਕੱਠਾ ਹੋਇਆ ਅਨਾਜ, ਸਰਕਾਰ ਆਪਣੀਆਂ ਦੁਕਾਨਾਂ ਰਾਹੀਂ ਵੇਚਦੀ ਸੀ। ਇਕ ਅਜੇਹੀ ਦੁਕਾਨ ਸੁਲਤਾਨਪੁਰ ਵਿਚ ਚਲਦੀ ਸੀ। ਇਹ ਨਵਾਬ ਦੀ ਨਿਗਰਾਨੀ ਹੇਠ ਸੀ।

ਜਦੋਂ ਬੀਬੀ ਨਾਨਕੀ ਨੇ ਸੁਲਤਾਨਪੁਰ ਵਿਚ ਆਪਣਾ ਘਰ ਬਣਾ ਲਿਆ ਤਾਂ ਉਹ ਆਪਣੇ ਭਰਾ ਨੂੰ ਵੀ ਇਥੇ ਲਿਆਉਣਾ ਚਾਹੁੰਦੀ ਸੀ। ਉਹ ਘਰ ਵਿਚ ਬੇਕਾਰ ਸੀ। ਇਸ ਕਰਕੇ ਮਾਪੇ ਦੁਖੀ ਸਨ। ਉਹ ਜਾਣਦੀ ਸੀ ਕਿ ਭਰਾ ਉਸ ਨੂੰ ਪਿਆਰ ਕਰਦਾ ਹੈ ਅਤੇ ਉਸ ਦੀ ਗੱਲ ਅਵੱਸ਼ ਮੰਨੇਗਾ। ਜੇ ਉਹ ਸੁਲਤਾਨਪੁਰ ਆ ਜਾਵੇ ਤਾਂ ਉਹ ਉਸ ਨੂੰ ਕਾਰ ਕਰਨ ਵੀ ਲਾ ਲਏਗੀ। ਇਹ ਸੋਚ ਕੇ ਉਸ ਨੇ ਆਪਣੇ ਪਤੀ ਨੂੰ ਤਲਵੰਡੀ ਭੇਜਿਆ ਕਿ ਉਹ ਨਾਨਕ ਨੂੰ ਨਾਲ ਲੈ ਆਵੇ।

ਨਾਨਕ ਆਇਆ ਤੇ ਭੈਣ ਪਾਸ ਰਹਿਣ ਲੱਗਾ। ਕੁਝ ਸਮੇਂ ਬਾਅਦ ਉਸ ਨੇ ਮਹਿਸੂਸ ਕੀਤਾ ਕਿ ਕੋਈ ਕਾਰ ਕਰਨੀ ਚਾਹੀਦੀ ਹੈ। ਉਸ ਨੇ ਆਪਣੇ ਜੀਜਾ ਜੀ ਨੂੰ ਕੋਈ ਕੰਮ ਲੱਭਣ ਲਈ ਕਿਹਾ। ਜੈ

ਰਾਮ ਉਸ ਨੂੰ ਨਵਾਬ ਪਾਸ ਲੈ ਗਿਆ ਜਿਸ ਨੇ ਉਸ ਨੂੰ ਦੁਕਾਨ ਦਾ ਮੋਦੀ ਬਣਾ ਦਿਤਾ। ਨਾਨਕ ਨੇ ਕੰਮ ਵਿਚ ਮਨ ਲਾਇਆ ਅਤੇ ਥੋੜੇ ਸਮੇਂ ਵਿਚ ਹੀ ਸਿਆਣਾ ਵਪਾਰੀ ਬਣ ਗਿਆ।

ਇਸ ਸਮੇਂ ਨਾਨਕ ਦੀ ਉਮਰ 19 ਸਾਲ ਦੀ ਸੀ। ਭੈਣ ਨੇ ਉਸ ਦੇ ਵਿਆਹ ਬਾਰੇ ਸੋਚਿਆ। ਉਸ ਨੇ ਜ਼ਿਲਾ ਗੁਰਦਾਸ ਦੇ ਬਟਾਲਾ ਨਗਰ ਵਿਚ ਇਕ ਹਿੰਦੂ ਘਰਾਣੇ ਦੀ ਲੜਕੀ ਸਗਾਈ ਲਈ ਲੱਭ ਲਈ।

ਜੈ ਰਾਮ ਵਿਆਹ ਵਿਚ ਸ਼ਾਮਲ ਨਾ ਹੋ ਸਕਿਆ ਪਰ ਬੀਬੀ ਨਾਨਕੀ ਨੇ ਸਾਰੇ ਕਾਰਜਾਂ ਨੂੰ ਆਪਣੀ ਨਿਗਰਾਨੀ ਹੇਠ ਸਿਰੇ ਚਾੜ੍ਹਿਆ। ਜਦੋਂ ਪੁੱਤਰ ਪੈਦਾ ਹੋਏ ਤਾਂ ਭੈਣ ਨੇ ਹੀ ਦੇਖ ਭਾਲ ਦੀ ਜ਼ਿੰਮੇਵਾਰੀ ਨਿਭਾਈ। ਉਸ ਦੇ ਆਪਣੀ ਔਲਾਦ ਨਹੀਂ ਸੀ। ਇਸ ਲਈ ਉਸ ਨੇ ਭਰਾ ਦੇ ਬੱਚਿਆਂ ਦਾ ਪਾਲਣ ਪੋਸ਼ਣ ਖੁਸ਼ੀ ਤੇ ਚਾਅ ਨਾਲ ਸਾਂਭ ਲਿਆ। ਜਦੋਂ ਨਾਨਕ ਲੰਮੇ ਸਫ਼ਰਾਂ, ਭਾਵ ਉਦਾਸੀਆਂ ਉੱਤੇ ਗਏ ਤਾਂ ਉਸ ਨੇ ਵਿਛੋੜੇ ਦਾ ਬਹੁਤ ਦੁੱਖ ਮਨਾਇਆ।

ਭੈਣ ਨੇ ਕਿਹਾ, "ਪਿਆਰੇ ਵੀਰ ! ਤੈਨੂੰ ਵੇਖਣ ਬਗ਼ੈਰ ਮੇਰੇ ਦਿਨ ਕਿਵੇਂ ਲੰਘਣਗੇ।" ਗੁਰੂ ਨਾਨਕ ਨੂੰ ਵੀ ਭੈਣ ਤੋਂ ਵਿਛੜਨ ਦਾ ਬਹੁਤ ਦੁੱਖ ਸੀ। ਉਸ ਨੇ ਉੱਤਰ ਵਿਚ ਕਿਹਾ, "ਜਿਥੇ ਮਾਲਕ ਭੇਜੇ ਉੱਥੇ ਅਵੱਸ਼ ਜਾਣਾ ਪਵੇਗਾ ਪਰ ਜਦੋਂ ਤੁਸੀਂ ਤੀਬਰਤਾ ਨਾਲ ਯਾਦ ਕਰੋਗੇ, ਮੈਂ ਹਰ ਹਾਲਤ ਵਿਚ ਬਹੁੜਿਆ ਕਰਾਂਗਾ।"

ਲਿਖਤ ਵਿਚ ਆਉਂਦਾ ਹੈ ਕਿ ਜਦੋਂ ਭੈਣ ਨੇ ਯਾਦ ਕੀਤਾ, ਗੁਰੂ ਨਾਨਕ ਦੁਰੇਡੇ ਪੈਂਡਿਆਂ ਤੋਂ ਦਰਸ਼ਨਾਂ ਲਈ ਪੁੱਜਦਾ ਰਿਹਾ। ਉਸ ਨੂੰ ਭੈਣ ਨਾਲੋਂ ਧਰਤੀ ਤੇ ਕੋਈ ਹੋਰ ਪਿਆਰਾ ਨਹੀਂ ਸੀ। ਉਹ ਵੀ ਕੇਵਲ ਭਰਾ ਕਰਕੇ ਨਹੀਂ ਜਾਣਦੀ ਸੀ ਸਗੋਂ ਧਰਤੀ ਉੱਤੇ ਫਿਰਦਾ ਕਰਤਾਰ ਪਛਾਣਦੀ ਸੀ।

1518 ਵਿਚ ਜਦੋਂ ਨਾਨਕੀ ਦੀ ਉਮਰ 54 ਸਾਲ ਦੀ ਹੋਈ ਤਾਂ ਉਸ ਨੇ ਅਨੁਭਵ ਕੀਤਾ ਕਿ ਅੰਤ ਨੇੜੇ ਆ ਗਿਆ ਹੈ। ਉਸ ਨੇ ਭਰਾ

ਨੂੰ ਪਾਸ ਬੁਲਾਇਆ ਅਤੇ ਪ੍ਰਾਰਥਨਾ ਕੀਤੀ ਕਿ ਉਹ ਅੰਤਲੇ ਸਵਾਸਾਂ ਤੱਕ ਉਸ ਪਾਸ ਰਹੇ।

ਉਹ ਇਕ ਸੁਹਿਰਦ ਪਤਨੀ ਤੇ ਪਿਆਰ ਭਰਪੂਰ ਭੈਣ ਸੀ। ਭਾਵੇਂ ਉਹ ਸੰਸਾਰੀ ਬੁੱਧੀ ਵਿਚ ਪਤੀ ਨਾਲੋਂ ਸਿਆਣੀ ਸੀ ਪਰ ਉਹ ਆਗਿਆਕਾਰ ਤੇ ਨਿਮਰ ਭਾਵ ਵਿਚ ਰਹਿਣ ਵਾਲੀ ਸੀ। ਆਪਣੇ ਪਤੀ ਨੂੰ ਉਸ ਨੇ ਅੰਤਲੇ ਸ਼ਬਦ ਇਉਂ ਕਹੇ : "ਪਿਆਰੇ ਜੀ ! ਮੈਥੋਂ ਜੇ ਕਦੇ ਅਵੱਗਿਆ ਹੋਈ ਹੋਵੇ, ਉਸ ਦੀ ਮੈਨੂੰ ਖ਼ਿਮਾਂ ਬਖ਼ਸ਼ਣਾ।" ਜੈ ਰਾਮ ਨੇ ਵਿਛੋੜੇ ਦਾ ਸੱਲ ਇੰਨਾ ਅਨੁਭਵ ਕੀਤਾ ਕਿ ਤਿੰਨਾਂ ਦਿਨਾਂ ਪਿਛੋਂ ਅਕਾਲ ਚਲਾਣਾ ਕਰ ਗਿਆ।

## ਪ੍ਰਸ਼ਨ

1. ਗੁਰੂ ਨਾਨਕ ਨੇ ਕਿਸੇ ਮਨੁੱਖ ਨੂੰ ਆਪਣਾ ਗਰਮ ਕੰਬਲ ਕਿਉਂ ਦਿੱਤਾ ?
2. ਨਾਨਕੀ ਪਿਤਾ ਜੀ ਦੇ ਗੁੱਸੇ ਤੋਂ ਆਪਣੇ ਭਰਾ ਨੂੰ ਕਿਵੇਂ ਬਚਾਉਂਦੀ ਰਹੀ ?
3. ਦੌਲਤ ਖ਼ਾਂ ਲੋਧੀ ਕੌਣ ਸੀ ?
4. ਗੁਰੂ ਨਾਨਕ ਦੀ ਸ਼ਾਦੀ ਕਿੱਥੇ ਹੋਈ ?

# ਭਾਈ ਮਰਦਾਨਾ

ਮਰਦਾਨਾ ਗੁਰੂ ਨਾਨਕ ਦਾ ਇਕ ਮੁਸਲਮਾਨ ਚੇਲਾ ਸੀ। ਉਹ ਉਨ੍ਹਾਂ ਦੇ ਹੀ ਪਿੰਡ ਦਾ ਰਹਿਣ ਵਾਲਾ ਸੀ। ਉਸ ਦਾ ਜਨਮ 1459 ਈ. ਵਿਚ ਹੋਇਆ। ਉਹ ਪਿੰਡ ਦਾ ਢੋਲਚੀ ਸੀ। ਉਹ ਪਿੰਡ ਦੇ ਸੁਨੇਹੇ ਇਕ ਥਾਂ ਤੋਂ ਦੂਜੇ ਥਾਂ ਪਹੁੰਚਾਉਂਦਾ ਸੀ। ਉਹ ਵਿਆਹਿਆ ਹੋਇਆ ਸੀ। ਉਸ ਦਾ ਇਕ ਪੁੱਤਰ ਸੀ ਜਿਸ ਦਾ ਨਾਂ ਸ਼ਹਜ਼ਾਦਾ ਸੀ।

ਜਦੋਂ ਗੁਰੂ ਨਾਨਕ ਨੇ ਧਰਮ ਪ੍ਰਚਾਰ ਲਈ ਉਦਾਸੀਆਂ ਆਰੰਭ ਕੀਤੀਆਂ ਤਾਂ ਭਾਈ ਮਰਦਾਨਾ ਉਨ੍ਹਾਂ ਦਾ ਸਾਥੀ ਬਣਿਆ। ਗੁਰੂ ਨੇ ਉਸ ਲਈ ਇਕ ਨਵਾਂ ਸਾਜ਼ ਤਿਆਰ ਕਰਵਾਇਆ ਜਿਸ ਨੂੰ ਰਬਾਬ ਕਹਿੰਦੇ ਸਨ। ਇਸ ਵਿਚੋਂ ਸੰਗੀਤ ਦੀਆਂ ਮਿੱਠੀਆਂ ਤਾਨਾਂ ਨਿਕਲਦੀਆਂ ਸਨ। ਇਹ ਗੁਰੂ ਨੂੰ ਸਮਾਧੀ ਵਿਚ ਲੈ ਜਾਂਦੀਆਂ ਸਨ। ਉਹ ਖਾਣਾ ਪੀਣਾ ਭੁਲ ਜਾਂਦੇ ਸਨ। ਇਸ ਤਰ੍ਹਾਂ ਕਈ ਕਈ ਦਿਨ ਉਹ ਖਾਣ ਪੀਣ ਤੋਂ ਬਿਨਾਂ ਹੀ ਲੰਘਾ ਦਿੰਦੇ। ਪਰੰਤੂ ਮਰਦਾਨੇ ਲਈ ਅਜੇਹਾ ਕਰਨਾ ਮੁਸ਼ਕਲ ਸੀ। ਉਹ ਇਸ ਜੀਵਨ ਤੋਂ ਛੇਤੀ ਕਾਹਲਾ ਪੈ ਗਿਆ ਅਤੇ ਗੁਰੂ ਨੂੰ ਕਹਿਣ ਲੱਗਾ, "ਜਨਾਬ! ਤੁਸੀਂ ਪੌਣ ਆਹਾਰੀ ਹੋ ਸਕਦੇ ਹੋ ਪਰ ਮੈਂ ਇਉਂ ਜੀਉ ਨਹੀਂ ਸਕਦਾ। ਮਿਹਰਬਾਨੀ ਕਰਕੇ ਦੋ ਵੇਲੇ ਮੇਰੇ ਖਾਣ ਪੀਣ ਦਾ ਪ੍ਰਬੰਧ ਕਰੋ, ਨਹੀਂ ਤਾਂ ਮੈਂ ਚਲਾ ਜਾਵਾਂਗਾ।"

ਗੁਰੂ ਨੇ ਜਵਾਬ ਦਿਤਾ, "ਭਾਈ ਮਰਦਾਨਾ! ਆਪਣੇ ਜੀਵਨ ਵਿਚ ਭੋਜਨ ਵਾਲੇ ਜੀਵਨ ਨਾਲੋਂ ਜ਼ਿਆਦਾ ਅਨੰਦ ਹੈ। ਸੰਤੋਖ ਰੱਖ, ਤੈਨੂੰ ਅਨੰਦ ਆਉਣ ਲਗ ਜਾਵੇਗਾ।"

ਇਸ ਤਰ੍ਹਾਂ ਗੁਰੂ ਜੀ ਮਰਦਾਨੇ ਨੂੰ ਤਸੱਲੀ ਦੇ ਲੈਂਦੇ ਪਰ ਮਰਦਾਨਾ ਕਦੇ ਕਦਾਈਂ ਗੁਰੂ ਦੇ ਨਾਲ ਰਹਿਣ ਵਿਚ ਔਖ ਮੰਨਦਾ। ਅਜੇਹੇ ਮੌਕੇ ਸੰਗੀਤ ਦਾ ਪਿਆਰ ਤੇ ਮਹਾਂ ਪੁਰਖ ਦੀ ਸੰਗਤ ਦੀ ਖਿੱਚ ਧਰਵਾਸ ਦੇਂਦੀ।

ਮਰਦਾਨੇ ਨੂੰ ਗੁਰੂ ਨਾਲ ਰਹਿਣ ਵਿਚ ਆਨੰਦ ਸੀ। ਉਹ ਦੂਰ ਦੁਰੇਡੇ ਦੇਸਾਂ ਵਿਚ ਇਕ ਪਾਸੇ ਆਸਾਮ ਤੇ ਦੂਜੇ ਪਾਸੇ ਮੱਕੇ ਤੱਕ ਇਕੱਠੇ ਫਿਰਦੇ ਰਹੇ। ਕਈ ਥਾਵਾਂ ਤੇ ਉਨ੍ਹਾਂ ਦਾ ਸਵਾਗਤ ਹੁੰਦਾ ਅਤੇ ਕਈ ਥਾਵੀਂ ਉਨ੍ਹਾਂ ਨੂੰ ਔਖ ਸੌਖ ਕੱਟਣੀ ਪੈਂਦੀ। ਉਹ ਸਾਂਝੇ ਰੂਪ ਵਿਚ ਸਭ ਕੁੱਝ ਸਬਰ ਸੰਤੋਖ ਨਾਲ ਸਹਾਰ ਲੈਂਦੇ।

ਇਕ ਵੇਰ ਉਹ ਇਕ ਪਿੰਡ ਵਿਚ ਗਏ। ਲੋਕਾਂ ਨੇ ਉਨ੍ਹਾਂ ਦਾ ਆਦਰ ਮਾਣ ਨਾ ਕੀਤਾ। ਗੁਰੂ ਨੇ ਲੋਕਾਂ ਨੂੰ ਅਸੀਸ ਦਿੱਤੀ ਤੇ ਕਿਹਾ, "ਤੁਸਾਂ ਸਦਾ ਇਥੇ ਹੀ ਖੁਸ਼ੀਆਂ ਮਾਣੋ।" ਜਦੋਂ ਉਹ ਅਗਲੇ ਪਿੰਡ ਗਏ ਤਾਂ ਉਨ੍ਹਾਂ ਦਾ ਨਿੱਘਾ ਸਵਾਗਤ ਹੋਇਆ। ਜਦੋਂ ਉਥੋਂ ਚਲਣ ਲੱਗੇ ਤਾਂ ਗੁਰੂ ਨੇ ਕਿਹਾ, "ਅਕਾਲ ਪੁਰਖ ਤੁਹਾਨੂੰ ਖਿਲਾਰ ਦੇਵੇ।" ਮਰਦਾਨਾ ਗੁਰੂ ਨਾਨਕ ਦੇ ਇਨ੍ਹਾਂ ਸ਼ਬਦਾਂ ਉੱਤੇ ਬਹੁਤ ਹੈਰਾਨ ਹੋਇਆ? ਉਸ ਨੇ ਮਾਲਕ ਤੋਂ ਪੁੱਛਿਆ ਕਿ ਇਸ ਦਾ ਕੀ ਮਤਲਬ ਹੋਇਆ? ਗੁਰੂ ਨੇ ਜਵਾਬ ਦਿੱਤਾ, "ਪਹਿਲੇ ਪਿੰਡ ਦੇ ਲੋਕ ਅੜਬ ਸਨ, ਜਿਥੇ ਕਿਧਰੇ ਉਨ੍ਹਾਂ ਨੇ ਜਾਣਾ ਸੀ ਆਪਣੀ ਅੜਬਾਈ ਨਾਲ ਲੈ ਜਾਣੀ ਸੀ, ਇਸ ਲਈ ਉਨ੍ਹਾਂ ਨੂੰ ਆਪਣੇ ਥਾਂ ਉਤੇ ਹੀ ਰਹਿਣਾ ਮੁਨਾਸਿਬ ਹੈ। ਦੂਜੇ ਪਿੰਡ ਦੇ ਲੋਕ ਧਰਮ ਭਾਵ ਵਾਲੇ ਸਨ। ਉਹ ਜਿਥੇ ਵੀ ਜਾਣਗੇ, ਨੇਕੀ ਨਾਲ ਲੈ ਜਾਣਗੇ। ਇਸ ਲਈ ਉਨ੍ਹਾਂ ਦਾ ਖਿੰਡ ਕ ਵਸਣਾ ਹੀ ਮੁਨਾਸਿਬ ਹੈ।"

ਮਰਦਾਨੇ ਨੇ ਜਦੋਂ ਘਰ ਛੱਡਿਆ ਸੀ ਉਦੋਂ ਉਹ ਇਕ ਸਾਧਾਰਨ ਆਦਮੀ ਸੀ। ਗੁਰੂ ਦੀ ਸੰਗਤ ਤੇ ਸੰਸਾਰ ਦੇ ਲੰਮੇ ਸਫਰ ਨੇ ਉਸ ਨੂੰ ਬਹੁਤ ਸਿਆਣਾ ਬਣਾ ਦਿਤਾ ਸੀ। ਜਦੋਂ ਉਹ ਘਰ ਵਾਪਸ ਪਰਤਿਆ ਤਾਂ ਉਸ ਦੇ ਪਰਿਵਾਰ ਦੇ ਜੀਅ ਵੀ ਉਸ ਨੂੰ ਪਛਾਣ ਨਾ ਸਕੇ। ਉਹ ਆਪਣੇ ਮਾਲਕ ਵਾਂਗ ਇਕ ਪੁੰਨ ਆਤਮਾ ਬਣ ਚੁੱਕਾ ਸੀ।

ਆਮ ਕਰਕੇ ਉਸ ਨੂੰ ਆਪੇ ਉੱਤੇ ਕਾਬੂ ਸੀ ਪਰ ਕਦੇ ਕਦਾਈਂ ਉਸ ਤੋਂ ਆਪ-ਹੁਦਰੀਆਂ ਹੋ ਜਾਂਦੀਆਂ ਸਨ। ਇਕ ਵੇਰ ਆਸਾਮ ਵਿਚ ਉਸਦਾ ਇਕ ਸੁੰਦਰ ਔਰਤ ਨਾਲ ਮੇਲ ਹੋਇਆ। ਉਸ ਦੀ ਸੁੰਦਰਤਾ ਨੇ ਉਸ ਨੂੰ ਮੋਹ ਲਿਆ। ਉਹ ਭੇਡੂ ਵਾਂਗ ਉਸ ਦੇ ਪਿੱਛੇ ਲੱਗ ਤੁਰਿਆ ਤੇ ਉਸ ਦਾ ਗੁਲਾਮ ਬਣ ਗਿਆ। ਗੁਰੂ ਨੇ ਉਸ ਦੀ ਬਹੁੜੀ ਕੀਤੀ ਤੇ ਉਸ ਨੂੰ ਬਚਾ ਲਿਆ। ਗੁਰੂ ਨੇ ਦਸਿਆ ਕਿ ਔਰਤ ਦੀ ਅਸਲ ਖ਼ੂਬਸੂਰਤੀ ਉਸ ਦੇ ਸੁਸ਼ੀਲ ਹੋਣ ਵਿਚ ਹੁੰਦੀ ਹੈ।

ਮਰਦਾਨਾ ਸਦਾ ਗੁਰੂ ਨਾਲ ਨਹੀਂ ਹੁੰਦਾ ਸੀ। ਕਦੇ ਕਦਾਈਂ ਉਹ ਆਪਣਿਆਂ ਨੂੰ ਤੇ ਗੁਰ ਦੇ ਪਿਆਰਿਆਂ ਨੂੰ ਮਿਲਣ ਚਲਾ ਜਾਂਦਾ ਸੀ। ਇਸ ਨਾਲ ਗੁਰੂ ਨੂੰ ਵੀ ਆਪਣਿਆਂ ਪਿਆਰਿਆਂ ਦੀ ਖਬਰ ਸਾਰ ਮਿਲਣ ਨਾਲ ਪ੍ਰਸੰਨਤਾ ਹੁੰਦੀ ਸੀ। ਗੁਰੂ ਦਾ ਪਰਿਵਾਰ ਮਰਦਾਨੇ ਦਾ ਰਿਣੀ ਸੀ, ਕਿਉਂਕਿ ਉਹ ਗੁਰੂ ਦੀ ਰਾਜੀ ਖੁਸ਼ੀ ਬਾਰੇ ਉਨ੍ਹਾਂ ਨੂੰ ਦਸਦਾ ਰਹਿੰਦਾ ਸੀ।

ਮਰਦਾਨਾ ਜਨਮ ਕਰਕੇ ਮੁਸਲਮਾਨ ਸੀ ਪਰ ਗੁਰੂ ਦੀ ਸੰਗਤ ਨੇ ਉਸ ਦੇ ਵਿਚਾਰ ਵਿਹਾਰ ਸਿਖਾਂ ਵਾਂਗ ਢਾਲ ਦਿੱਤੇ ਸਨ। ਆਮ ਕਰਕੇ ਉਹ ਗੁਰੂ ਕੇ ਸ਼ਬਦ ਗਾਉਂਦਾ ਜਾਂ ਰਬਾਬ ਬਜਾਉਣ ਵਿਚ ਮਸਤ ਰਹਿੰਦਾ। ਕਦੇ ਕਦਾਈਂ ਉਹ ਆਪਣੇ ਰਚੇ ਸ਼ਬਦ ਵੀ ਗਾਉਂਦਾ। ਉਸਦਾ ਇਕ ਅਜੇਹਾ ਸ਼ਬਦ ਜਿਸ ਵਿਚ ਸ਼ਰਾਬ ਦੀ ਨਿਖੇਧੀ ਕੀਤੀ ਗਈ ਹੈ, ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

ਲੰਮੇ ਸਫਰਾਂ ਮਗਰੋਂ ਜਦੋਂ ਉਹ ਪੱਛਮ ਵਲੋਂ ਵਾਪਸ ਆ ਰਹੇ ਸਨ ਤੇ ਸਰਹੱਦ ਉੱਤੇ ਕੁਰਮ ਵਿਖੇ ਪਹੁੰਚੇ, ਇਥੇ ਮਰਦਾਨਾ ਬੀਮਾਰ ਹੋ ਕੇ ਚਲਾਣਾ ਕਰ ਗਿਆ। ਇਹ ਸੰਨ 1524 ਦੀ ਗੱਲ ਹੈ। ਦਰਿਆ ਦੇ ਕੰਢੇ ਉੱਤੇ ਉਸ ਦਾ ਅੰਤਿਮ ਸੰਸਕਾਰ ਕੀਤਾ ਗਿਆ। ਉਸ ਦੇ ਵਾਰਸ ਅਜੇ ਵੀ ਬਾਬੇ ਬੁੱਢੇ ਦੇ ਵਸਾਏ ਨਗਰ ਰਾਮਦਾਸ ਵਿਚ ਰਹਿੰਦੇ ਹਨ। ਰਬਾਬ ਵਜਾਉਣ ਦੇ ਮਾਹਿਰ ਹੋਣ ਕਰਕੇ ਉਹ ਰਬਾਬੀ ਕਰਕੇ ਪ੍ਰਸਿੱਧ ਹਨ।

## ਪ੍ਰਸ਼ਨ

1. ਮਰਦਾਨਾ ਕੌਣ ਸੀ ?
2. ਉਹ ਗੁਰੂ ਲਈ ਕੀ ਕਰਦਾ ਸੀ ?
3. ਮਰਦਾਨਾ ਗੁਰੂ ਨੂੰ ਕਦੇ ਕਦਾਈਂ ਕਿਉਂ ਛੱਡ ਜਾਂਦਾ ਸੀ ?
4. ਇਕ ਪਿੰਡ ਦੇ ਮਾੜੇ ਲੋਕਾਂ ਨੂੰ ਗੁਰੂ ਨਾਨਕ ਨੇ ਕੀ ਅਸੀਸ ਦਿਤੀ, ਕਹਾਣੀ ਦਸੋ ।
5. ਆਸਾਮ ਦੀ ਔਰਤ ਪਾਸੋਂ ਗੁਰੂ ਨਾਨਕ ਨੇ ਮਰਦਾਨੇ ਦਾ ਕਿਵੇਂ ਛੁਟਕਾਰਾ ਕਰਵਾਇਆ ?

3

# ਬਾਬਾ ਸਿਰੀ ਚੰਦ

ਸਿਰੀ ਚੰਦ ਗੁਰੂ ਨਾਨਕ ਦਾ ਵੱਡਾ ਪੁੱਤਰ ਸੀ। ਉਸ ਦਾ ਜਨਮ 1494 ਵਿਚ ਸੁਲਤਾਨਪੁਰ ਵਿਖੇ ਹੋਇਆ। ਉਸ ਦੇ ਛੋਟੇ ਭਾਈ ਦਾ ਨਾਂ ਲਖਮੀ ਦਾਸ ਸੀ। ਸਿਰੀ ਚੰਦ ਅਜੇ ਤਿੰਨ ਸਾਲ ਦਾ ਹੀ ਸੀ ਜਦੋਂ ਉਸ ਦੇ ਪਿਤਾ ਜੀ ਨੇ ਘਰ ਛੱਡ ਕੇ ਉਦਾਸੀਆਂ ਆਰੰਭ ਦਿੱਤੀ। ਉਹ ਦੂਰ ਦੁਰੇਡੇ ਦੇਸ਼ਾਂ ਵਿਚ ਪ੍ਰਚਾਰ ਲਈ ਚਲੇ ਗਏ।

ਜਦੋਂ ਪਿਤਾ ਜੀ ਉਦਾਸੀ ਉੱਤੇ ਗਏ ਤਾਂ ਗੁਰੂ ਨਾਨਕ ਦੀ ਭੈਣ ਬੀਬੀ ਨਾਨਕੀ ਨੇ ਸਿਰੀ ਚੰਦ ਦੀ ਪਾਲਣਾ ਕੀਤੀ। ਉਹ ਉਸ ਨੂੰ ਆਪਣੇ ਪੁੱਤਰ ਵਾਂਗ ਪਿਆਰ ਕਰਦੀ ਸੀ। ਉਹ ਧਰਮ ਭਾਵ ਵਾਲੀ ਔਰਤ ਸੀ। ਇਸ ਲਈ ਸਿਰੀ ਚੰਦ ਉਸ ਦੀ ਨਿਗਰਾਨੀ ਹੇਠ ਰੱਬ ਦੇ ਭੈ ਵਾਲਾ ਬਣਿਆ।

ਜਦੋਂ ਗੁਰੂ ਨਾਨਕ ਉਦਾਸੀਆਂ ਤੋਂ ਵਾਪਸ ਆਏ ਤਾਂ ਉਨ੍ਹਾਂ ਕਰਤਾਰਪੁਰ ਵਿਚ ਘਰ ਬਣਾਇਆ ਤੇ ਉਥੇ ਵਸੇਬਾ ਕੀਤਾ। ਸਿਰੀ ਚੰਦ ਵੀ 1522 ਵਿਚ ਆਪਣੇ ਪਿਤਾ ਤੇ ਮਾਤਾ ਪਾਸ ਰਹਿਣ ਲੱਗਾ।

ਗੁਰੂ ਨਾਨਕ ਨੇ ਖੇਤੀ ਬਾੜੀ ਦਾ ਕੰਮ ਆਰੰਭ ਕੀਤਾ। ਉਨ੍ਹਾਂ ਦੀ ਇੱਛਾ ਸੀ ਕਿ ਉਨ੍ਹਾਂ ਦੇ ਪੁੱਤਰ ਇਸੇ ਕੰਮ ਵਿਚ ਹੱਥ ਵਟਾਉਣ। ਉਹ ਪੁੱਤਰਾਂ ਨੂੰ ਨੇਕ ਆਦਮੀ ਵੇਖਣਾ ਲੋੜਦੇ ਸਨ ਤੇ ਨਾਲ ਕਾਮੇ ਵੀ। ਉਹ ਉਨ੍ਹਾਂ ਨੂੰ ਵਿਹਲੇ ਵੇਖਣਾ ਕਦਾਚਿਤ ਨਹੀਂ ਚਾਹੁੰਦੇ ਸਨ।

ਲਖਮੀ ਦਾਸ ਨੂੰ ਆਪਣੇ ਪਿਤਾ ਦੀ ਵਡਿਆਈ ਉੱਤੇ ਮਾਣ ਸੀ। ਇਸ ਲਈ ਉਹ ਹੱਥੀਂ ਕੰਮ ਕਰਨਾ ਪਸੰਦ ਨਹੀਂ ਕਰਦਾ ਸੀ। ਸਿਰੀ

ਚੰਦ ਭਗਤੀ ਭਾਵ ਵਾਲਾ ਸੀ । ਉਹ ਹਮੇਸ਼ਾ ਇਸੇ ਰੰਗ ਵਿਚ ਹੀ ਰੰਗਿਆ ਰਹਿੰਦਾ । ਮਨੁੱਖੀ ਫ਼ਰਜ਼ਾਂ ਤੋਂ ਅਣਜਾਣ ਸੀ ।

ਸਿਰੀ ਚੰਦ ਦੋਹਾਂ ਵਿਚੋਂ ਵੱਡਾ ਸੀ ਅਤੇ ਆਸ ਕਰਦਾ ਸੀ ਕਿ ਪਿਤਾ ਜੀ ਦੇ ਬਾਅਦ ਉਹ ਗੁਰੂ ਬਣ ਜਾਵੇਗਾ । ਪਿਤਾ ਜੀ ਇਸ ਗੱਲ ਨੂੰ ਪਸੰਦ ਨਹੀਂ ਕਰਦੇ ਸਨ । ਉਹ ਅਜੇਹੇ ਮਨੁੱਖ ਨੂੰ ਸਿੱਖਾਂ ਦਾ ਗੁਰੂ ਬਣਾਉਣਾ ਨਹੀਂ ਚਾਹੁੰਦੇ ਸਨ ਜੋ ਸੰਸਾਰੀ ਫਰਜ਼ਾਂ ਤੋਂ ਅਣਗਹਿਲਾ ਹੋਵੇ । ਇਸ ਲਈ ਉਨ੍ਹਾਂ ਨੇ ਗੁਰਿਆਈ ਲਈ ਲਹਿਣੇ ਨੂੰ ਟਿੱਕਿਆ ।

ਇਸ ਚੋਣ ਉੱਤੇ ਸਿਰੀ ਚੰਦ ਨਾਰਾਜ਼ ਹੋਇਆ । ਉਸ ਨੇ ਘਰ ਛੱਡ ਦਿੱਤਾ ਤੇ ਤਿਆਗੀ ਸਾਧੂ ਬਣ ਗਿਆ । ਉਸ ਨੇ ਸਿਰ ਉੱਤੇ ਵੱਡਾ ਕੁੱਲਾ ਰੱਖ ਲਿਆ ਅਤ ਗਲ ਵਿਚ ਰੁਦਰਾਖ ਦੀ ਮਾਲਾ ਪਾ ਲਈ । ਕੁਝ ਸਮਾਂ ਬਾਹਰ ਭਰਮਣ ਕੀਤਾ ਅਤੇ ਮੁੜ ਜ਼ਿਲਾ ਗੁਰਦਾਸਪੁਰ ਦੇ ਪਿੰਡ ਬਾਰਠ ਵਿਚ ਟਿਕਾਣਾ ਬਣਾ ਲਿਆ ।

ਬਹੁਤ ਸਮੇਂ ਤਕ ਉਸ ਨੇ ਕਿਸੇ ਗੁਰੂ ਨੂੰ ਜੋ ਉਸਦੇ ਪਿਤਾ ਤੋਂ ਪਿਛੋਂ ਗੁਰਿਆਈ ਦੇ ਮਾਲਕ ਬਣੇ, ਮਿਲਣਾ ਪਸੰਦ ਨਾ ਕੀਤਾ । ਪਰ ਉਮਰ ਦੇ ਢਲਣ ਨਾਲ ਉਹ ਗੁਰੂਆਂ ਦੇ ਖ਼ਿਲਾਫ ਸਭ ਗੱਲਾਂ ਭੁੱਲ ਗਿਆ ਸਗੋਂ ਗੁਰੂਆਂ ਉੱਤੇ ਸ਼ਰਧਾ ਵੀ ਲੈ ਆਇਆ ।

ਇਕ ਵੇਰ ਉਹ ਗੁਰੂ ਰਾਮ ਦਾਸ ਦੇ ਦਰਸ਼ਨਾਂ ਲਈ ਗੋਇੰਦਵਾਲ ਆਇਆ । ਗੁਰੂ ਜੀ ਨੇ ਪੂਰਨ ਸਤਿਕਾਰ ਦਿੱਤਾ । ਬਾਬਾ ਸਿਰੀ ਚੰਦ ਨੇ ਗੁਰੂ ਦੀ ਦਾੜ੍ਹੀ ਨੂੰ ਛੋਹ ਕੇ ਕਿਹਾ "ਤੁਸੀਂ ਦਾੜ੍ਹੀ ਇੰਨੀ ਲੰਮੀ ਕਿਉਂ ਰਖੀ ਹੋਈ ਹੈ ?" ਗੁਰੂ ਨੇ ਜਵਾਬ ਦਿੱਤਾ, "ਇਹ ਆਪ ਜੇਹੇ ਪੂਜਨੀਕ ਲੋਕਾਂ ਦੇ ਚਰਨ ਝਾੜਨ ਲਈ ਹੈ ।" ਬਾਬਾ ਸਿਰੀ ਚੰਦ ਜਵਾਬ ਸੁਣ ਕੇ ਬਹੁਤ ਪ੍ਰਸੰਨ ਹੋਏ ਤੇ ਕਹਿਣ ਲੱਗੇ, "ਆਹ ! ਇਹ ਨਿਮਰਤਾ ਹੀ ਹੈ ਜਿਸ ਨੇ ਤੁਹਾਨੂੰਗੁਰਿਆਈ ਦਿਵਾਈ ਹੈ ।"

ਇਕ ਵੇਰ ਗੁਰੂ ਅਰਜਨ ਸਾਹਿਬ ਬਾਬਾ ਜੀ ਨੂੰ ਮਿਲਣ ਗਏ । ਇਸ ਤੋਂ ਪਿਛੋਂ ਗੁਰੂ ਹਰਿਗੋਬਿੰਦ ਸਾਹਿਬ ਵੀ ਦਰਸ਼ਨਾਂ ਲਈ ਗਏ ।

ਗੁਰੂ ਹਰਿਗੋਬਿੰਦ ਸਾਹਿਬ ਪਿੰਡ ਬਾਰਠ ਵਿਚ ਮਿਲੇ। ਉਨ੍ਹਾਂ ਨਾਲ ਵੱਡਾ ਸਾਹਿਬਜ਼ਾਦਾ ਗੁਰਦਿੱਤਾ ਜੀ ਵੀ ਸੀ। ਬਾਬਾ ਸਿਰੀ ਚੰਦ ਨੇ ਪੁਛਿਆ, "ਆਪ ਦੇ ਕਿੰਨੇ ਲੜਕੇ ਹਨ"; ਗੁਰੂ ਜੀ ਨੇ ਜਵਾਬ ਦਿੱਤਾ ਕਿ ਪੰਜ ਹਨ। "ਕੀ ਤੁਸੀਂ ਸਾਰੇ ਆਪਣੇ ਪਾਸ ਹੀ ਰਖੋਗੇ ? ਮੈਨੂੰ ਇਕ ਵੀ ਨਹੀਂ ਦੇਵੋਗੇ ?"

ਗੁਰੂ ਜੀ ਨੇ ਉੱਤਰ ਦਿੱਤਾ, "ਮੈਂ ਆਪਣਾ ਵੱਡਾ ਲੜਕਾ ਭੇਟ ਕਰ ਸਕਦਾ ਹਾਂ, ਜੋ ਇਸ ਸਮੇਂ ਮੇਰੇ ਨਾਲ ਹੈ।"

ਬਾਬਾ ਸਿਰੀ ਚੰਦ ਨੇ ਗੁਰਦਿੱਤਾ ਜੀ ਦੇ ਸਿਰ ਉਤੇ ਹੱਥ ਰਖਿਆ ਤੇ ਅਸੀਸ ਦਿੱਤੀ। ਉਸ ਨੇ ਗੁਰੂ ਜੀ ਨੂੰ ਕਿਹਾ, "ਗੁਰਿਆਈ ਪਹਿਲਾਂ ਹੀ ਤੁਹਾਡੇ ਪਾਸ ਹੈ। ਮੇਰੇ ਪਾਸ ਫ਼ਕੀਰੀ ਦਾ ਕੁੱਲਾ ਅਤੇ ਉੱਨ ਦੀ ਮਾਲਾ ਹੈ ਅਤੇ ਇਹ ਦੋਵੇਂ ਚੀਜ਼ਾਂ ਮੈਂ ਹੁਣ ਤੁਹਾਨੂੰ ਸੌਂਪ ਰਿਹਾ ਹਾਂ।" ਇਹ ਕਹਿੰਦਿਆਂ ਉਨ੍ਹਾਂ ਫਕੀਰੀ ਦੇ ਇਹ ਚਿੰਨ੍ਹ ਬਾਬਾ ਗੁਰਦਿੱਤਾ ਨੂੰ ਦੇ ਦਿੱਤੇ। ਇਸ ਤਰ੍ਹਾਂ ਸਿੱਖ ਗੁਰੂਆਂ ਤੇ ਸਿਰੀ ਚੰਦ ਜੀ ਦੇ ਵਿਚਕਾਰ ਜੋ ਮਤਭੇਦ ਸਨ ਉਹ ਸਭ ਦੂਰ ਹੋ ਗਏ।

ਇਸ ਤੋਂ ਪਿਛੋਂ ਬਾਬਾ ਸਿਰੀ ਚੰਦ ਜੀ ਚੰਬੇ ਦੀਆਂ ਪਹਾੜੀਆਂ ਵਲ ਚਲੇ ਗਏ। 1612 ਵਿਚ ਦਰਿਆ ਰਾਵੀ ਪਾਰ ਕਰਦਿਆਂ ਆਖਰੀ ਵੇਰ ਉਨ੍ਹਾਂ ਨੂੰ ਵੇਖਿਆ ਗਿਆ। ਇਸ ਤੋਂ ਪਿਛੋਂ ਉਨ੍ਹਾਂ ਬਾਰੇ ਕੋਈ ਖ਼ਬਰ ਨਹੀਂ ਸੁਣੀ ਗਈ।

### ਪ੍ਰਸ਼ਨ

1. ਗੁਰੂ ਨਾਨਕ ਦੇ ਪੁੱਤਰ ਕੌਣ ਕੌਣ ਸਨ ?
2. ਸਿਰੀ ਚੰਦ ਆਪਣੇ ਪਿਤਾ ਨਾਲ ਕਿਉਂ ਗੁੱਸੇ ਹੋਇਆ ?
3. ਗੁਰੂ ਰਾਮ ਦਾਸ ਦੀ ਨਿਮਰਤਾ ਵਾਲੀ ਕਹਾਣੀ ਲਿਖੋ ?
4. ਤੁਸੀਂ ਬਾਬਾ ਗੁਰਦਿੱਤਾ ਬਾਰੇ ਕੀ ਜਾਣਦੇ ਹੋ ?

# ਬਾਬਾ ਬੁੱਢਾ

ਬਾਬਾ ਬੁੱਢਾ ਦਾ ਜੀਵਨ ਇਹ ਦੱਸਦਾ ਹੈ ਕਿ ਪਵਿਤਰਤਾ ਤੇ ਧਰਮ ਭਾਵਨਾ ਮਨੁੱਖ ਨੂੰ ਮਹਾਨ ਬਣਾਉਂਦੀ ਹੈ। ਬਾਬਾ ਬੁੱਢਾ ਨੇ ਗਰੀਬ ਘਰ ਵਿਚ ਜਨਮ ਲਿਆ। ਆਪਣੇ ਉੱਚੇ ਆਚਰਣ ਕਰਕੇ ਉਨ੍ਹਾਂ ਦਾ ਸਿੱਖਾਂ ਵਿਚ ਬਹੁਤ ਸਤਿਕਾਰ ਹੋਇਆ। ਮਹਾਨ ਸਤਿਗੁਰੂ ਵੀ ਲੋੜ ਪੈਣ ਉੱਤੇ ਉਸ ਤੋਂ ਸਹਾਇਤਾ ਲੈਂਦੇ ਰਹੇ। ਗੁਰੂ ਸਾਹਿਬਾਨ ਉਸ ਦਾ ਬਹੁਤ ਸਨਮਾਨ ਕਰਦੇ ਸਨ।

ਬਾਬਾ ਬੁੱਢਾ ਦਾ ਜਨਮ 1506 ਨੂੰ ਜ਼ਿਲਾ ਅੰਮ੍ਰਿਤਸਰ ਦੇ ਪਿੰਡ ਕੱਥੂ-ਨੰਗਲ ਵਿਚ ਹੋਇਆ। ਉਸ ਦਾ ਪਿਤਾ ਇਕ ਕਿਸਾਨ ਸੀ। ਪਿਤਾ ਦਾ ਨਾਂ ਸੁੱਗਾ ਤੇ ਮਾਤਾ ਦਾ ਨਾਂ ਗੌਰਾਂ ਸੀ। ਇਸ ਦਾ ਆਪਣਾ ਨਾਂ ਬੂੜਾ ਸੀ। ਜਦੋਂ ਉਹ ਬੱਚੇ ਤੋਂ ਬਾਲਕ ਬਣਿਆ ਤਾਂ ਉਸ ਦੇ ਪਿਤਾ ਜੀ ਨੇ ਉਸ ਨੂੰ ਬਕਰੀਆਂ ਤੇ ਡੰਗਰਾਂ ਦਾ ਛੇੜੂ ਬਣਾ ਦਿਤਾ।

ਇਕ ਦਿਨ ਜਦੋਂ ਉਹ 12 ਸਾਲਾਂ ਦਾ ਸੀ ਅਤੇ ਆਪਣੇ ਡੰਗਰਾਂ ਤੇ ਬਕਰੀਆਂ ਨੂੰ ਚਾਰ ਰਿਹਾ ਸੀ, ਉਸ ਨੂੰ ਗੁਰੂ ਨਾਨਕ ਦੇ ਦਰਸ਼ਨ ਹੋਏ। ਬਾਲ ਨੇ ਪਹਿਲਾਂ ਗੁਰੂ ਜੀ ਨੂੰ ਦੁੱਧ ਭੇਟ ਕੀਤਾ ਅਤੇ ਫਿਰ ਬੇਨਤੀ ਕੀਤੀ, "ਮਹਾਰਾਜ! ਕਈ ਦਿਨ ਹੋਏ ਇਥੋਂ ਦੀ ਮੁਗਲ ਫ਼ੌਜ ਲੰਘੀ। ਉਸ ਨੇ ਸਾਰੀ ਖੇਤੀ ਉਜਾੜ ਦਿੱਤੀ। ਫ਼ੌਜ ਇੰਨੀ ਬਲਵਾਨ ਸੀ ਕਿ ਕਿਸੇ ਨੇ ਉਸ ਦਾ ਮੁਕਾਬਲਾ ਕਰਨ ਲਈ ਹੌਸਲਾ ਨਾ ਕੀਤਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਮੁਗ਼ਲ ਸਿਪਾਹੀ ਬਹੁਤ ਤਕੜੇ ਸਨ ਪਰ ਮੈਂ ਸੁਣਿਆ ਹੈ ਕਿ ਮੌਤ ਉਨ੍ਹਾਂ ਨਾਲੋਂ ਵੀ ਬਲਵਾਨ ਹੁੰਦੀ ਹੈ।

ਮੌਤ ਸਾਰਿਆਂ ਨੂੰ ਦਬੋਚ ਲੈਂਦੀ ਹੈ। ਇਹ ਹਰ ਪ੍ਰਾਣੀ ਮਾਤਰ ਦੀ ਜਾਨ ਕਢਦੀ ਹੈ। ਗੁਰੂ ਜੀ ! ਮੈਨੂੰ ਮਿਹਰਬਾਨੀ ਕਰਕੇ ਇਹ ਦੱਸਣਾ ਕਿ ਮੈਂ ਮੌਤ ਦੇ ਡਰ ਤੋਂ ਕਿਵੇਂ ਮੁਕਤ ਹੋਵਾਂ।"

ਗੁਰੂ ਨੇ ਪਾਲੀ ਬੱਚੇ ਦੀ ਗੱਲ ਧਿਆਨ ਨਾਲ ਸੁਣੀ। ਇਹ ਵਰ੍ਹਿਆਂ ਵਿਚ ਭਾਵੇਂ ਛੋਟਾ ਸੀ ਪਰ ਸਿਆਣਪ ਵਿਚ ਵੱਡਾ ਸੀ। ਸਤਿਗੁਰ ਉਸ ਤੋਂ ਬਹੁਤ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਨੇ ਮੌਤ ਦੇ ਡਰ ਤੋਂ ਬਚਣ ਦੀ ਜੁਗਤੀ ਵੀ ਉਸ ਨੂੰ ਦੱਸ ਦਿੱਤੀ। ਉਨ੍ਹਾਂ ਨੇ ਉਸ ਦਾ ਨਾਮ ਵੀ ਬੂੜੇ ਤੋਂ ਬੁੱਢਾ ਬਦਲ ਦਿਤਾ, ਕਿਉਂਕਿ ਇਕ ਬੁੱਢੇ ਮਨੁੱਖ ਵਾਂਗ ਉਸ ਦੀ ਗੱਲ-ਬਾਤ ਸਿਆਣਪ ਭਰਪੂਰ ਸੀ।

ਉਸ ਸਮੇਂ ਤੋਂ ਬਾਬਾ ਬੁੱਢਾ ਗੁਰੂ ਨਾਨਕ ਦਾ ਸਿੱਖ ਹੋਇਆ। ਇਸ ਤੋਂ ਬਾਅਦ ਉਹ ਗੁਰੂ ਦੀ ਸੇਵਾ ਵਿਚ ਅਨੰਦ ਮਾਨਣ ਲੱਗਾ।

ਜਦੋਂ ਗੁਰੂ ਨਾਨਕ ਨੇ ਗੁਰੂ ਅੰਗਦ ਨੂੰ ਗੱਦੀ ਦਿੱਤੀ ਤਾਂ ਗੱਦੀ ਉੱਤੇ ਬਠਾਉਣ ਦਾ ਕੰਮ ਬਾਬੇ ਬੁੱਢੇ ਨੇ ਨਿਭਾਇਆ। ਕੁਝ ਸਮੇਂ ਪਿਛੋਂ ਗੁਰੂ ਅੰਗਦ ਨੇ ਗੁਰਿਆਈ ਛੱਡ ਕੇ ਕਿਸੇ ਪਿੰਡ ਵਿਚ ਇਕਾਂਤ ਵਾਸ ਕਰ ਲਿਆ। ਇਸ ਨਾਲ ਸਿੱਖ ਵਿਆਕੁਲ ਹੋਏ। ਉਨ੍ਹਾਂ ਬਾਬੇ ਬੁੱਢੇ ਨੂੰ ਬੇਨਤੀ ਕੀਤੀ ਕਿ ਉਹ ਸਤਿਗੁਰੂ ਨੂੰ ਵਾਪਸ ਲੈ ਕੇ ਆਉਣ। ਬਾਬੇ ਬੁੱਢੇ ਨੇ ਆਪਣਾ ਫਰਜ਼ ਨਿਭਾਇਆ ਅਤੇ ਸਤਿਗੁਰਾਂ ਨੇ ਸਿੱਖਾਂ ਨੂੰ ਮੁੜ ਖੁਲ੍ਹੇ ਦਰਸ਼ਨ ਬਖ਼ਸ਼ੇ।

ਜਦੋਂ ਗੁਰੂ ਅੰਗਦ ਨੇ ਗੁਰਿਆਈ ਗੁਰੂ ਅਮਰਦਾਸ ਨੂੰ ਬਖ਼ਸ਼ੀ ਤਾਂ ਵੀ ਤਿਲਕ ਦੇਣ ਦੀ ਰਸਮ ਬਾਬੇ ਬੁੱਢੇ ਨੇ ਨਿਭਾਈ। ਗੁਰੂ ਅਮਰਦਾਸ ਵੀ ਗੁਰਿਆਈ ਛੱਡ ਕੇ ਕੁਝ ਸਮੇਂ ਲਈ ਅਲੋਪ ਹੋ ਗਏ। ਸਿੱਖਾਂ ਨੇ ਬਾਬੇ ਬੁੱਢੇ ਨੂੰ ਸਤਿਗੁਰਾਂ ਦੇ ਲੱਭਣ ਲਈ ਬੇਨਤੀ ਕੀਤੀ। ਇਸ ਸਮੇਂ ਬਾਬੇ ਬੁੱਢੇ ਨੂੰ ਇਕ ਨਵੀਂ ਜੁਗਤ ਸੁੱਝੀ। ਉਸ ਨੇ ਗੁਰੂ ਦੇ ਘੋੜੇ ਨੂੰ ਖੁਲ੍ਹਾ ਛੱਡ ਦਿਤਾ ਕਿ ਉਹ ਜਿਧਰ ਜਾਣਾ ਚਾਹੇ, ਚਲਾ ਜਾਵੇ। ਉਸ ਦਾ ਖਿਆਲ ਸੀ ਕਿ ਘੋੜਾ ਉਥੇ ਪੁਜ ਜਾਵੇਗਾ ਜਿਥੇ ਸਤਿਗੁਰੂ ਠਹਿਰੇ

ਹੋਏ ਹਨ। ਸਚਮੁੱਚ ਉਵੇਂ ਹੀ ਹੋਇਆ, ਜਿਵੇਂ ਸੋਚਿਆ ਸੀ। ਘੋੜਾ ਉਸ ਘਰ ਦੇ ਬੂਹੇ ਉੱਤੇ ਜਾ ਖੜੋਤਾ ਜਿਸ ਵਿਚ ਗੁਰੂ ਅੰਤਰ ਧਿਆਨ ਹੋਏ ਬੈਠੇ ਸਨ। ਕਿਸੇ ਨੂੰ ਅੰਦਰ ਜਾਣ ਦਾ ਹੌਸਲਾ ਨਹੀਂ ਸੀ, ਕਿਉਂਕਿ ਦਰਵਾਜ਼ੇ ਉੱਤੇ ਲਿਖਿਆ ਹੋਇਆ ਸੀ, "ਜੋ ਇਹ ਦਰਵਾਜ਼ਾ ਖੋਲ੍ਹੇਗਾ, ਉਸ ਨੂੰ ਪਛਤਾਉਣਾ ਪਵੇਗਾ।"

ਬਾਬੇ ਬੁੱਢੇ ਨੇ ਕੋਠੇ ਦੇ ਪਿਛਲੇ ਪਾਸੇ ਕੰਧ ਵਿਚ ਸੰਨ੍ਹ ਲਾਈ ਅਤੇ ਘਰ ਵਿਚ ਦਾਖ਼ਲ ਹੋ ਗਿਆ। ਉਸ ਨੇ ਸਤਿਗੁਰੂ ਨੂੰ ਸਮਾਧੀ ਇਸਥਿਤ ਵੇਖਿਆ। ਕੁਝ ਸਮੇਂ ਪਿਛੋਂ ਸਤਿਗੁਰਾਂ ਨੇ ਅੱਖਾਂ ਖੋਲ੍ਹੀਆਂ। ਬਾਬੇ ਬੁੱਢੇ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ ! ਸਿੱਖ ਆਪ ਦੇ ਦਰਸ਼ਨਾਂ ਲਈ ਵਿਆਕੁਲ ਹਨ। ਕਿਰਪਾ ਕਰਕੇ ਦਰਸ਼ਨ ਦਿਓ ਅਤੇ ਲੋਕਾਂ ਨੂੰ ਧਰਮ ਦਾ ਮਾਰਗ ਵਿਖਾਓ।"

ਬਾਬੇ ਬੁੱਢੇ ਨੇ ਸੁਖ ਦਾ ਬੁਢਾਪਾ ਮਾਣਿਆ। ਜਦੋਂ ਗੁਰੂ ਰਾਮ ਦਾਸ ਗੱਦੀ ਉੱਤੇ ਬੈਠੇ ਤਾਂ ਗੱਦੀ ਉੱਤੇ ਬਠਾਉਣ ਦਾ ਮਾਣ ਇਨ੍ਹਾਂ ਨੂੰ ਹੀ ਮਿਲਿਆ। ਗੱਦੀ ਉੱਤੇ ਬੈਠਣ ਪਿਛੋਂ ਗੁਰੂ ਰਾਮ ਦਾਸ ਨੇ ਬਾਬੇ ਬੁੱਢੇ ਨੂੰ ਅੰਮ੍ਰਿਤਸਰ ਤਲਾਬ ਬਨਾਉਣ ਦਾ ਕੰਮ ਸੌਂਪ ਦਿਤਾ। ਇਹ ਫਰਜ਼ ਬਾਬੇ ਬੁੱਢੇ ਨੇ ਸਫਲਤਾ ਨਾਲ ਨਿਭਾਇਆ।

ਗੁਰੂ ਰਾਮ ਦਾਸ ਜੀ ਦੇ ਜੋਤੀ ਜੋਤਿ ਸਮਾਉਣ ਪਿਛੋਂ ਗੁਰੂ ਅਰਜਨ ਦੇਵ ਜੀ ਨੂੰ ਗੱਦੀ ਉੱਤੇ ਬਠਾਉਣ ਦਾ ਫਰਜ਼ ਵੀ ਬਾਬੇ ਬੁੱਢੇ ਨੇ ਪੂਰਾ ਕੀਤਾ। ਇਸ ਸਮੇਂ ਬਾਬਾ ਬੁੱਢਾ ਅੰਮ੍ਰਿਤਸਰ ਦੇ ਨੇੜੇ ਰਹਿੰਦਾ ਸੀ। ਉਹ ਗੁਰੂ ਕੇ ਲੰਗਰ ਲਈ ਦੁੱਧ ਤੇ ਦਹੀਂ ਭੇਜਿਆ ਕਰਦਾ ਸੀ। ਗੁਰੂ ਅਰਜਨ ਦੇਵ ਜੀ ਦੇ ਦੁਸ਼ਮਨ ਪ੍ਰਿਥੀ ਚੰਦ ਨੇ ਸਿੱਖਾਂ ਨੂੰ ਗੁਮਰਾਹ ਕਰਨਾ ਸ਼ੁਰੂ ਕਰ ਦਿਤਾ। ਪ੍ਰਿਥੀ ਚੰਦ ਦੀਆਂ ਕੋਝੀਆਂ ਚਾਲਾਂ ਨੂੰ ਵੀ ਬਾਬੇ ਬੁੱਢੇ ਨੇ ਹੀ ਰੋਕ ਪਾਈ।

ਬਾਬੇ ਬੁੱਢੇ ਦਾ ਸਤਿਕਾਰ ਬਹੁਤ ਫੈਲਿਆ ਹੋਇਆ ਸੀ। ਜਦੋਂ ਗੁਰੂ ਅਰਜਨ ਦੇਵ ਜੀ ਦੇ ਮਹਿਲ ਮਾਤਾ ਗੰਗਾ ਜੀ ਨੇ ਪੁੱਤਰ ਦੀ

ਕਾਮਨਾ ਕੀਤੀ ਤਾਂ ਉਸ ਨੇ ਬਾਬੇ ਬੁੱਢੇ ਤੋਂ ਵਰ ਮੰਗਣ ਦੀ ਚਾਹਨਾ ਕੀਤੀ। ਉਹ ਬਾਬੇ ਬੁੱਢੇ ਪਾਸ ਰਥ ਵਿਚ ਬੈਠ ਕੇ ਤੇ ਗੋਲੀਆਂ ਨਾਲ ਲੈ ਕੇ ਗਈ। ਗੁਰੂ ਅਰਜਨ ਸਾਹਿਬ ਨੇ ਇਸ ਗੱਲ ਨੂੰ ਚੰਗਾ ਨਾ ਸਮਝਿਆ।

ਦੂਜੇ ਦਿਨ ਉਹ ਮੁੜ ਬਾਬਾ ਜੀ ਨੂੰ ਮਿਲਣ ਲਈ ਗਈ। ਇਸ ਵੇਰ ਉਹ ਪੈਦਲ ਗਈ। ਉਸ ਨੇ ਅਜੇਹੀ ਪੁਸ਼ਾਕ ਪਾਈ ਜੋ ਇਕ ਜਾਚਕ ਨੂੰ ਪਾਉਣੀ ਬਣਦੀ ਹੈ। ਉਸ ਨੇ ਬਾਬਾ ਜੀ ਲਈ ਆਪਣੇ ਸਿਰ ਉੱਤੇ ਰੋਟੀਆਂ ਤੇ ਹੱਥ ਵਿਚ ਲੱਸੀ ਦੀ ਬਲ੍ਹਣੀ ਲਈ। ਜਦੋਂ ਬਾਬਾ ਬੁੱਢਾ ਜੀ ਨੇ ਮਾਤਾ ਜੀ ਦੀ ਧਰਮ ਭਾਵਨਾ ਤੇ ਨਿਮਰਤਾ ਨੂੰ ਵੇਖਿਆ ਤਾਂ ਵਰ ਦਿੱਤਾ। ਉਸ ਨੇ ਕਿਹਾ, "ਅਕਾਲ ਪੁਰਖ, ਤੁਹਾਨੂੰ ਅਜੇਹਾ ਪੁੱਤਰ ਦੇਵੇਗਾ ਜੋ ਸੰਤ ਵੀ ਹੋਵੇਗਾ ਤੇ ਸਿਪਾਹੀ ਵੀ ਹੋਵੇਗਾ।"

ਕੁਝ ਸਮੇਂ ਬਾਅਦ ਉਨ੍ਹਾਂ ਦੇ ਘਰ ਪੁੱਤਰ ਪੈਦਾ ਹੋਇਆ। ਉਸ ਦਾ ਨਾਂ ਹਰਿਗੋਬਿੰਦ ਰਖਿਆ ਗਿਆ। ਜਦੋਂ ਹਰਿਗੋਬਿੰਦ ਵੱਡੇ ਹੋਏ ਤਾਂ ਪਿਤਾ ਜੀ ਨੂੰ ਉਸ ਦੇ ਲਈ ਉਸਤਾਦ ਦੀ ਲੋੜ ਪਈ। ਸੋਚਣ ਉਪਰੰਤ ਬਾਲਕ ਦੀ ਸਿੱਖਿਆ ਦਾ ਕੰਮ ਬਾਬੇ ਬੁੱਢੇ ਨੂੰ ਸੌਂਪਿਆ ਗਿਆ। ਉਸ ਨੇ ਬਾਲਕ ਨੂੰ ਤਲਵਾਰ ਚਲਾਉਣ, ਤੀਰਾਂ ਦਾ ਨਿਸ਼ਾਨਾਂ ਵਿੰਨਣ, ਘੋੜ ਸਵਾਰੀ ਕਰਨ, ਪੜ੍ਹਨ ਲਿਖਣ ਤੇ ਧਰਮੀ ਜੀਵਨ ਬਿਤਾਉਣ ਦਾ ਸਬਕ ਪੜ੍ਹਾਇਆ।

ਇਥੇ ਹੀ ਬਸ ਨਹੀਂ, ਜਦੋਂ 1604 ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋਈ ਤਾਂ ਬਾਬਾ ਬੁੱਢਾ ਜੀ ਨੂੰ ਪਹਿਲਾ ਗ੍ਰੰਥੀ ਬਣਾਇਆ ਗਿਆ। ਉਹ ਸ੍ਰੀ ਹਰਿਮੰਦਰ ਸਾਹਿਬ ਦਾ ਪਹਿਲਾ ਮੁਖ ਪੁਜਾਰੀ ਸੀ।

ਕੁੱਝ ਸਮੇਂ ਪਿਛੋਂ ਗੁਰੂ ਹਰਿਗੋਬਿੰਦ ਨੂੰ ਗੱਦੀ ਉੱਤੇ ਬਿਰਾਜਮਾਨ ਕਰਾਉਣ ਦਾ ਕੰਮ ਵੀ ਬਾਬਾ ਬੁੱਢਾ ਜੀ ਨੂੰ ਸੌਂਪਿਆ ਗਿਆ। ਇਕ ਵੇਰ ਗੁਰੂ ਹਰਿਗੋਬਿੰਦ ਜੀ ਗਵਾਲੀਅਰ ਦੇ ਕਿਲ੍ਹੇ ਵਿਚ ਬੰਦੀ ਬਣ ਗਏ ਤਾਂ

ਉਨ੍ਹਾਂ ਦੀ ਖਬਰ-ਸਾਰ ਲਿਆਉਣ ਲਈ ਵੀ ਬਾਬੇ ਬੁੱਢੇ ਨੂੰ ਭੇਜਿਆ ਗਿਆ।

ਬਾਬਾ ਬੁੱਢਾ ਭਾਵੇਂ ਵਰ੍ਹਿਆਂ ਕਰਕੇ ਬਜ਼ੁਰਗ ਸੀ ਪਰ ਉਸ ਦੀ ਅਵਸਥਾ ਜਵਾਨਾਂ ਵਾਲੀ ਸੀ। ਉਨ੍ਹਾਂ ਸੁਖ ਭਰਪੂਰ ਬੁਢਾਪਾ 125 ਵਰ੍ਹੇ ਤੱਕ ਮਾਣਿਆ। ਉਹ ਸਤਿਗੁਰੂ ਦੇ ਵਿਸ਼ਵਾਸ ਦਾ ਹਮੇਸ਼ਾਂ ਹੀ ਪਾਤਰ ਰਿਹਾ। ਆਖਰ ਉਮਰ ਦੀ ਡੋਰ ਦਾ ਸਿਰਾ ਅਵੱਸ਼ ਆਉਣਾ ਸੀ। ਜਦੋਂ ਉਸਦਾ ਅੰਤਲਾ ਸਮਾਂ ਨੇੜੇ ਆਇਆ ਤਾਂ ਉਸਨੇ ਸਤਿਗੁਰੂ ਜੀ ਨੂੰ ਯਾਦ ਕੀਤਾ। ਸਵਾਸ ਉਦੋਂ ਪੂਰੇ ਹੋਏ ਜਦੋਂ ਸਤਿਗੁਰੂ ਜੀ ਨੇ ਆਪ ਆ ਕੇ ਵਰਦਾਨ ਦਿੱਤਾ। ਉਸ ਨੇ 1631 ਵਿਚ ਅਕਾਲ-ਚਲਾਣਾ ਕੀਤਾ। ਉਸ ਦੇ ਚੌਹਾਂ ਲੜਕਿਆਂ ਨੇ ਅੰਮ੍ਰਿਤਸਰ ਤੋਂ 32 ਮੀਲ ਦੀ ਦੂਰੀ ਤੇ ਰਾਮ ਦਾਸ ਨਗਰ ਵਸਾਇਆ।

ਬਾਬੇ ਬੁੱਢੇ ਨੇ ਆਪਣੀ ਸਾਰੀ ਉਮਰ ਅਕਾਲਪੁਰਖ ਦੀ ਭਗਤੀ ਤੇ ਸਤਿਗੁਰਾਂ ਦੀ ਸੇਵਾ ਵਿਚ ਨਿਭਾਈ। ਅਜੇਹੇ ਮਹਾਂਪੁਰਖ ਧਰਤੀ ਉੱਤੇ ਕਦੇ ਕਦੇ ਹੀ ਆਉਂਦੇ ਹਨ।

## ਪ੍ਰਸ਼ਨ

1. ਬਾਬੇ ਬੁੱਢੇ ਨੇ ਗੁਰੂ ਨਾਨਕ ਨੂੰ ਪਹਿਲੀ ਮੁਲਾਕਾਤ ਸਮੇਂ ਕੀ ਕਿਹਾ ?
2. ਇਸ ਦਾ ਨਾਂ ਬਾਬਾ ਬੁੱਢਾ ਕਿਉਂ ਪ੍ਰਚਲਤ ਹੋਇਆ ?
3. ਇਸ ਨੇ ਗੁਰੂ ਅਮਰਦਾਸ ਨੂੰ ਕਿਵੇਂ ਢੂੰਡਿਆ ?
4. ਰਾਮਦਾਸ ਨਗਰ ਕਿਸ ਨੇ ਵਸਾਇਆ ?

# ਬੀਬੀ ਭਾਨੀ

ਗੁਰੂ ਅਮਰਦਾਸ ਤੀਜੇ ਪਾਤਸ਼ਾਹ ਗੋਇੰਦਵਾਲ ਵਿਚ ਰਹਿੰਦੇ ਸਨ। ਉਨ੍ਹਾਂ ਦੀਆਂ ਦੋ ਸਪੁੱਤਰੀਆਂ ਸਨ। ਇਕ ਦਾ ਨਾਂ ਬੀਬੀ ਦਾਨੀ ਸੀ ਤੇ ਦੂਜੀ ਦਾ ਨਾਂ ਬੀਬੀ ਭਾਨੀ। ਭਾਨੀ ਦਾ ਜਨਮ 1534 ਨੂੰ ਹੋਇਆ। ਉਹ ਦੋਹਾਂ ਵਿਚੋਂ ਜ਼ਿਆਦਾ ਸਾਊ ਤੇ ਅਧਿਕ ਪਿਆਰ ਵਾਲੀ ਸੀ। ਬਚਪਨ ਤੋਂ ਹੀ ਉਸ ਨੂੰ ਅਕਾਲ ਪੁਰਖ ਦੇ ਸਿਮਰਨ ਤੇ ਲੋਕ-ਸੇਵਾ ਦਾ ਸ਼ੌਕ ਸੀ।

ਉਹ ਆਪਣੀ ਉਮਰ ਨਾਲੋਂ ਵਧੇਰੇ ਸਿਆਣੀ ਸੀ। ਇਕ ਦਿਨ ਬਹਾਰ ਦੇ ਮੌਸਮ ਵਿਚ ਸਹੇਲੀਆਂ ਨੇ ਪੀਂਘਾਂ ਝੂਟਣ ਲਈ ਕਿਹਾ। ਉਹ ਸਹੇਲੀਆਂ ਨਾਲ ਚਲੀ ਗਈ। ਜਦੋਂ ਉਹ ਪੀਂਘਾਂ ਝੂਟ ਰਹੀਆਂ ਸਨ ਉਸ ਦੇ ਮਨ ਵਿਚ ਕਈ ਡੂੰਘੇ ਖ਼ਿਆਲ ਆਏ ਅਤੇ ਉਸ ਨੇ ਗੀਤ ਛੋਹ ਦਿਤਾ :

ਅੱਲ ਬਲੱਲੀ ਨੱਚੇ ਟੱਪੇ, ਮਾਤੇ ਪਈ ਕਿਲਕਾਰੇ।
ਮੌਤ ਕਸਾਈ ਝਾਤੀ ਮਾਰੇ, ਕਰ ਸੁਟਣੇ ਉਸ ਕਾਰੇ।

ਜਦੋਂ ਉਸ ਦੀ ਉਮਰ 19 ਸਾਲ ਦੀ ਹੋਈ ਤਾਂ ਮਾਤਾ ਜੀ ਨੂੰ ਵਿਆਹ ਦਾ ਫਿਕਰ ਹੋਇਆ। ਉਸ ਨੇ ਸੇਵਾਦਾਰ ਨੂੰ ਚੰਗਾ ਵਰ ਲੱਭਣ ਲਈ ਬਾਹਰ ਜਾਣ ਲਈ ਕਿਹਾ। ਉਸ ਸਮੇਂ ਇਕ ਸੁਨੱਖਾ ਗੱਭਰੂ ਸਿਰ ਉੱਤੇ ਗਾਰੇ ਦੀ ਟੋਕਰੀ ਚੁਕੀ ਕੋਲ ਦੀ ਲੰਘਿਆ। ਉਸਨੂੰ ਵੇਖ ਕੇ ਮਾਤਾ ਜੀ ਨੇ ਕਿਹਾ, "ਉਸ ਲੜਕੇ ਜਿਹਾ ਕੋਈ ਲੜਕਾ ਲੱਭਣਾ।" ਪਿਤਾ ਜੀ ਕੋਲ ਖੜੇ ਸਨ, ਉਨ੍ਹਾਂ ਨੇ ਜਾ ਰਹੇ ਲੜਕੇ ਨੂੰ

ਗਹੁ ਨਾਲ ਤਕਿਆ ਤੇ ਫ਼ੁਰਮਾਇਆ, "ਤੁਸੀਂ ਇਸੇ ਨਾਲ ਹੀ ਵਿਆਹ ਕਿਉਂ ਨਹੀਂ ਰਚ ਦੇਂਦੇ । ਇਹ ਸੋਹਣਿਆਂ ਵਿਚੋਂ ਇਕ ਸੋਹਣਾ ਹੈ ।" ਇਸ ਲੜਕੇ ਦਾ ਨਾਂ ਜੇਠਾ ਸੀ । ਇਹ ਲਾਹੌਰ ਦੇ ਰਹਿਣ ਵਾਲਾ ਸੀ । ਉਸੇ ਨੂੰ ਬੁਲਾ ਲਿਆ ਗਿਆ ਅਤੇ ਛੇਤੀ ਹੀ ਵਿਆਹ ਰਚਾ ਦਿੱਤਾ ।

ਵਿਆਹ ਪਿਛੋਂ ਜੇਠਾ ਤੇ ਬੀਬੀ ਭਾਨੀ ਗੋਇੰਦਵਾਲ ਵਿਚ ਗੁਰੂ ਜੀ ਪਾਸ ਆ ਕੇ ਰਹਿਣ ਲਗੇ । ਉਹ ਪਿਆਰ ਤੇ ਲਗਨ ਨਾਲ ਉਵੇਂ ਹੀ ਸਿੱਖਾਂ ਦੀ ਸੇਵਾ ਵਿਚ ਲਗ ਗਏ ਜਿਵੇਂ ਪਹਿਲਾਂ ਜੁਟੇ ਰਹਿੰਦੇ ਸਨ । ਉਸ ਸਮੇਂ ਗੁਰੂ ਜੀ ਲੋਕਾਂ ਦੀ ਵਰਤੋਂ ਲਈ ਬਾਉਲੀ ਤਿਆਰ ਕਰਵਾ ਰਹੇ ਸਨ । ਗੁਰੂ ਜੀ ਦੀ ਬੇਟੀ ਤੇ ਗੁਰੂ ਜੀ ਦਾ ਜਵਾਈ ਦੋਵੇਂ ਸਿਰਾਂ ਉੱਤੇ ਟੋਕਰੀ ਚੁੱਕ ਕੇ ਮਿੱਟੀ ਢੋਂਦੇ ਸਨ । ਉਨ੍ਹਾਂ ਨੂੰ ਇਸ ਗੱਲ ਦੀ ਕੋਈ ਪਰਵਾਹ ਨਹੀਂ ਸੀ ਕਿ ਲੋਕ ਕੀ ਕਹਿਣਗੇ ।

ਬੀਬੀ ਭਾਨੀ ਲਈ ਗੁਰੂ ਅਮਰਦਾਸ ਕੇਵਲ ਪਿਤਾ ਹੀ ਨਹੀਂ ਸਨ ਸਗੋਂ ਸੱਚੇ ਗੁਰੂ ਸਨ । ਇਸੇ ਤਰ੍ਹਾਂ ਉਹ ਜੇਠੇ ਜੀ ਦੀ ਸੇਵਾ ਕੇਵਲ ਪਤੀ ਭਾਵਨਾ ਨਾਲ ਨਹੀਂ ਸਗੋਂ ਸੰਤ ਭਾਵਨਾ ਨਾਲ ਕਰਦੀ ਸੀ । ਉਹ ਉਨ੍ਹਾਂ ਨੂੰ ਪੱਖਾ ਝਲਦੀ ਤੇ ਉਨ੍ਹਾਂ ਲਈ ਪਾਣੀ ਢੋਂਦੀ । ਉਹ ਆਪਣੇ ਪਿਤਾ ਜੀ ਦੇ ਚਲਾਏ ਲੰਗਰ ਵਿਚ ਇਕ-ਰਸ ਸੇਵਾ ਕਰਦੀ ।

ਇਕ ਦਿਨ ਸਵੇਰ ਸਾਰ ਉਸ ਨੇ ਪਿਤਾ ਜੀ ਨੂੰ ਇਸ਼ਨਾਨ ਕਰਦਿਆਂ ਡਿੱਠਾ । ਉਸ ਨੇ ਵੇਖਿਆ ਕਿ ਜਿਸ ਲਕੜੀ ਦੀ ਚੌਕੀ ਉੱਤੇ ਗੁਰੂ ਜੀ ਬੈਠੇ ਹੋਏ ਹਨ, ਉਸ ਦਾ ਇਕ ਪਾਵਾ ਟੁੱਟਿਆ ਹੋਇਆ ਹੈ । ਉਸ ਨੂੰ ਡਰ ਮਹਿਸੂਸ ਹੋਇਆ ਕਿ ਮਤਾਂ ਸਤਿਗੁਰੂ ਡਿਗ ਪੈਣ ਅਤੇ ਉਨ੍ਹਾਂ ਨੂੰ ਚੋਟ ਆਵੇ । ਇਹ ਸੋਚ ਕੇ ਕਿ ਕਿਧਰੇ ਚੌਕੀ ਡੋਲ ਨਾ ਜਾਵੇ ਉਸ ਨੇ ਟੁੱਟੇ ਪਾਵੇ ਹੇਠ ਆਪਣਾ ਹੱਥ ਦੇ ਦਿੱਤਾ । ਇਸ਼ਨਾਨ ਕਰਨ ਪਿਛੋਂ ਗੁਰੂ ਜੀ ਨੇ ਵੇਖਿਆ ਕਿ ਭਾਨੀ ਨੇ ਕਿੰਨੀ ਕੁਰਬਾਨੀ ਕੀਤੀ ਹੈ । ਇਕ ਮੇਖ਼ ਬੀਬੀ ਦੇ ਹੱਥ ਵਿਚ ਦੀ ਲੰਘ ਗਈ ਸੀ, ਜਿਸ ਵਿਚੋਂ ਖ਼ੂਨ ਬਹਿ ਰਿਹਾ ਸੀ । ਸਤਿਗੁਰੂ ਜੀ ਨੇ ਪੁਕਾਰਿਆ, "ਬੇਟਾ ! ਇਹ ਤੂੰ ਕੀ ਕੀਤਾ ?" ਉਸ ਨੇ ਉੱਤਰ ਦਿਤਾ, "ਪਿਤਾ ਜੀ, ਕੁਝ ਨਹੀਂ, ਮੈਂ ਆਪਣੇ ਗੁਰਦੇਵ

ਦੀ ਸੇਵਾ ਕੀਤੀ ਹੈ।" ਗੁਰੂ ਜੀ ਉਸ ਦੇ ਧਰਮ ਭਾਵ ਤੋਂ ਬਹੁਤ ਪ੍ਰਸੰਨ ਹੋਏ ਅਤੇ ਵਰਦਾਨ ਦਿੱਤਾ।

ਉਸ ਦੀ ਨੇਕੀ ਚੌਹਾਂ ਕੂੰਟਾਂ ਵਿਚ ਫੈਲ ਗਈ। ਉਹ ਰੋਜ਼ਾਨਾ ਲੰਗਰ ਦੀ ਸੇਵਾ ਕਰਦੀ। ਸੈਂਕੜਿਆਂ ਨੂੰ ਭੋਜਨ ਖੁਆਉਂਦੀ ਤੇ ਬਸਤਰ ਦੇਂਦੀ।

ਇਕ ਦਿਨ ਅਕਬਰ ਬਾਦਸ਼ਾਹ ਗੁਰੂ ਜੀ ਦੇ ਦਰਸ਼ਨਾਂ ਲਈ ਆਇਆ। ਉਹ ਗੁਰੂ ਜੀ ਦੇ ਲੰਗਰ ਨੂੰ ਵੇਖ ਕੇ ਬਹੁਤ ਖ਼ੁਸ਼ ਹੋਇਆ। ਉਹ ਲੰਗਰ ਲਈ ਜਾਗੀਰ ਦੇਣਾ ਚਾਹੁੰਦਾ ਸੀ। ਸਤਿਗੁਰਾਂ ਨੇ ਲੈਣ ਤੋਂ ਇਨਕਾਰ ਕਰ ਦਿੱਤਾ। ਇਸ ਦੇ ਪਿਛੋਂ ਬਾਦਸ਼ਾਹ ਨੇ 12 ਪਿੰਡਾਂ ਦੀ ਜਾਗੀਰ ਬੀਬੀ ਭਾਨੀ ਦੇ ਨਾਂ ਲਵਾ ਦਿੱਤੀ।

ਬੀਬੀ ਭਾਨੀ ਇਕ ਮਹਾਨ ਇਸਤ੍ਰੀ ਸੀ ਅਤੇ ਅਕਾਲਪੁਰਖ ਨੇ ਉਸ ਨੂੰ ਉਸ ਤੋਂ ਵੀ ਮਹਾਨ ਪਤੀ ਦੀ ਬਖ਼ਸ਼ਿਸ਼ ਕੀਤੀ ਸੀ। ਭਾਈ ਜੇਠਾ ਅਕਾਲਪੁਰਖ ਦੇ ਪਿਆਰੇ ਸਨ। ਉਹ ਗੁਰੂ ਤੇ ਉਸ ਦੇ ਸਿੱਖਾਂ ਦੀ ਸੇਵਾ ਲਈ ਸਦਾ ਤਿਆਰ ਰਹਿੰਦੇ ਸਨ। ਗੁਰੂ ਅਮਰਦਾਸ ਨੇ ਕਈ ਢੰਗਾਂ ਨਾਲ ਉਸ ਦੇ ਵਿਸ਼ਵਾਸ ਦੀ ਪਰਖ ਕੀਤੀ ਅਤੇ ਉਹ ਹਰ ਪੱਖੋਂ ਪੂਰਾ ਉਤਰਿਆ। ਗੁਰੂ ਜੀ ਨੇ 1574 ਵਿਚ ਇਸ ਨੂੰ ਗੁਰਿਆਈ ਬਖ਼ਸ਼ ਦਿੱਤੀ।

ਬੀਬੀ ਭਾਨੀ ਦਾ ਸੁਪੁੱਤਰ ਅਰਜਨ ਦੇਵ ਵੀ ਮਹਾਂਪੁਰਖ ਸੀ। ਉਸ ਨੇ ਪੁੱਤਰ ਨੂੰ ਪਿਆਰ ਤੇ ਲੋਕ-ਸੇਵਾ ਦਾ ਸਬਕ ਦਿੱਤਾ। ਉਹ ਵੀ ਸਮਾਂ ਪਾ ਕੇ ਗੁਰੂ ਬਣਿਆ। ਉਸ ਨੇ ਆਪਣੀ ਮਾਂ ਵਾਂਗ ਪਿਆਰ ਤੇ ਕੁਰਬਾਨੀ ਰਾਹੀਂ ਲੋਕ-ਸੇਵਾ ਕੀਤੀ।

ਜਿੰਨੀ ਦੇਰ ਤਕ ਬੀਬੀ ਭਾਨੀ ਦੀ ਮਾਤਾ ਜੀਊਂਦੀ ਰਹੀ ਉਹ ਗੋਇੰਦਵਾਲ ਵਿਖੇ ਪਿਤਾ ਜੀ ਪਾਸ ਰਹੀ। ਜਦੋਂ 1570 ਵਿਚ ਮਾਤਾ ਨੇ ਚੜ੍ਹਾਈ ਕੀਤੀ ਤਾਂ ਬੀਬੀ ਭਾਨੀ ਇਕੱਲ ਮਹਿਸੂਸ ਕਰਨ ਲੱਗੀ। ਉਹ ਲਾਹੌਰ ਤੋਂ 30 ਕੁ ਮੀਲ ਦੇ ਫਾਸਲੇ ਤੇ ਆਪਣੇ ਪਤੀ ਪਾਸ ਰਹਿਣ

ਲਗ ਪਈ । ਇਥੇ ਇਨ੍ਹਾਂ ਨੇ ਨਵਾਂ ਸ਼ਹਿਰ ਵਸਾਇਆ ਜੋ ਰਾਮਦਾਸ ਪੁਰ ਕਹਾਇਆ । ਪਿਛੋਂ ਇਸੇ ਦਾ ਨਾਂ ਅੰਮ੍ਰਿਤਸਰ ਪਿਆ । ਜਦੋਂ 1574 ਵਿਚ ਪਿਤਾ ਨੇ ਚੜ੍ਹਾਈ ਕੀਤੀ ਤਾਂ ਇਹ ਗੋਇੰਦਵਾਲ ਛੱਡ ਕੇ ਅੰਮ੍ਰਿਤਸਰ ਰਹਿਣ ਲਗ ਪਏ ।

ਘਰ ਦਾ ਪਿਆਰ, ਜਿਥੇ ਬੀਬੀ ਭਾਨੀ ਨੇ ਸੁਖ ਦੇ ਦਿਨ ਗੁਜ਼ਾਰੇ ਸਨ, ਉਸ ਦੇ ਮਨ ਵਿਚ ਬਹੁਤ ਡੂੰਘਾ ਸੀ । ਜਦੋਂ ਉਸ ਨੇ ਆਪਣਾ ਅੰਤਲਾ ਸਮਾਂ ਨੇੜੇ ਆਇਆ ਅਨੁਭਵ ਕੀਤਾ ਤਾਂ ਉਹ ਵਾਪਸ ਗੋਇੰਦਵਾਲ ਆ ਗਈ । ਇਥੇ 1598 ਵਿਚ ਉਸ ਦਾ ਅਕਾਲ ਚਲਾਣਾ ਹੋਇਆ ।

### ਪ੍ਰਸ਼ਨ

1. ਬੀਬੀ ਭਾਨੀ ਕੌਣ ਸੀ ?
2. ਜੇਠਾ ਜੀ ਦਾ ਬੀਬੀ ਭਾਨੀ ਨਾਲ ਵਿਆਹ ਕਿਵੇਂ ਹੋਇਆ ?
3. ਉਸ ਨੇ ਆਪਣੇ ਪਿਤਾ ਦੀ ਸੇਵਾ ਕਿਵੇਂ ਕੀਤੀ ?
4. ਬਾਦਸ਼ਾਹ ਅਕਬਰ ਨੇ ਬੀਬੀ ਭਾਨੀ ਲਈ ਕੀ ਕੀਤਾ ?

# ਭਾਈ ਗੁਰਦਾਸ

ਭਾਈ ਗੁਰਦਾਸ ਸਿਖਾਂ ਵਿਚੋਂ ਇਕ ਮਹਾਨ ਵਿਦਵਾਨ ਹੋਏ ਹਨ। ਇਨ੍ਹਾਂ ਦਾ ਜਨਮ 1551 ਈ. ਨੂੰ ਗੋਇੰਦਵਾਲ ਵਿਖੇ ਹੋਇਆ। ਇਹ ਗੁਰੂ ਅਮਰਦਾਸ ਦੇ ਭਤੀਜੇ ਸਨ ਅਤੇ ਸਦਾ ਹੀ ਉਨ੍ਹਾਂ ਦੀ ਸੰਗਤ ਵਿਚ ਰਹੇ। ਇਨ੍ਹਾਂ ਵਿਆਹ ਨਹੀਂ ਕਰਵਾਇਆ ਸੀ।

ਇਹ ਸਿਖ ਧਰਮ ਦੇ ਇਕ ਮਹਾਨ ਖੋਜੀ ਹੋਏ ਹਨ। ਇਨ੍ਹਾਂ ਸੰਸਕ੍ਰਿਤ ਪੜ੍ਹੀ ਤੇ ਇਕ ਮਹਾਨ ਪੰਡਤ ਬਣ ਗਏ। ਇਨ੍ਹਾਂ ਨੇ ਪੰਜਾਬੀ ਤੇ ਹਿੰਦੀ ਵਿਚ ਕਾਵਿ ਰਚਨਾ ਕੀਤੀ। ਇਸ ਕਾਵਿ ਵਿਚ ਗੁਰੂਆਂ ਦੇ ਮਹਾਨ ਕਾਰਨਾਮੇ ਵਰਣਨ ਕੀਤੇ ਗਏ ਹਨ। ਇਸ ਵਿਚ ਸਿਖ ਧਰਮ ਦੀ ਵਿਆਖਿਆ ਵੀ ਕੀਤੀ ਹੋਈ ਹੈ।

ਇਹ ਤਿੰਨ ਸਤਿਗੁਰਾਂ ਦੇ ਸਮੇਂ ਵਿਚ ਬੜੇ ਮਸ਼ਹੂਰ ਸਿਖ ਹੋਏ। ਇਨ੍ਹਾਂ ਅਨੇਕ ਢੰਗਾਂ ਨਾਲ ਸਤਿਗੁਰਾਂ ਦੀ ਸੇਵਾ ਕੀਤੀ। ਇਹ ਉਨ੍ਹਾਂ ਚੋਣਵੇਂ ਸਿਖਾਂ ਵਿਚੋਂ ਸਨ, ਜਿਨ੍ਹਾਂ ਸ਼ਹਿਰ ਅੰਮ੍ਰਿਤਸਰ ਤੇ ਦਰਬਾਰ ਸਾਹਿਬ ਦੀ ਉਸਾਰੀ ਵਿਚ ਦਿਨ ਰਾਤ ਕੰਮ ਕੀਤਾ। ਸਿਖ ਧਰਮ ਦੇ ਪ੍ਰਚਾਰ ਲਈ ਇਹ ਆਗਰੇ, ਬਨਾਰਸ ਤੇ ਕਈ ਹੋਰ ਥਾਵਾਂ ਉਤੇ ਗਏ।

ਜਦੋਂ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦੀ ਤਿਆਰੀ ਕੀਤੀ ਤਾਂ ਭਾਈ ਗੁਰਦਾਸ ਨੇ ਸ਼ਬਦਾਂ ਦਾ ਸੰਗ੍ਰਹਿ ਕਰਨ ਵਿਚ ਹੱਥ ਵਟਾਇਆ। ਕਰਤਾਰਪੁਰ ਵਾਲੀ ਬੀੜ ਭਾਈ ਗੁਰਦਾਸ ਦੀ ਹੱਥ ਲਿਖਤ ਹੈ।

ਇਨ੍ਹਾਂ ਦੇ ਸ਼ਬਦ ਭਾਵੇਂ ਉੱਚ ਪਾਏ ਦੇ ਹਨ ਪਰ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਨਹੀਂ ਕੀਤੇ ਗਏ। ਇਨ੍ਹਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਕਿਹਾ ਗਿਆ ਹੈ। ਸਿਖ ਸੰਗਤਾਂ ਵਿਚ ਇਹ ਸ਼ਬਦ ਰੋਜ਼ਾਨਾ ਪੜ੍ਹੇ ਤੇ ਗਾਏ ਜਾਂਦੇ ਹਨ।

ਭਾਈ ਗੁਰਦਾਸ ਨੇ ਸਤਿਗੁਰਾਂ ਦੀ ਚੋਖੀ ਸੇਵਾ ਕੀਤੀ। ਗੁਰੂ ਅਰਜਨ ਦੇਵ ਜੀ ਦੇ ਭਾਈ, ਪ੍ਰਿਥੀ ਚੰਦ ਨੇ ਸਿਖ ਧਰਮ ਦੇ ਵਿਕਾਸ ਵਿਚ ਵਿਘਨ ਪਾਉਣ ਦੀ ਕੋਸ਼ਿਸ਼ ਕੀਤੀ। ਉਸ ਨੇ ਸਿਖਾਂ ਨੂੰ ਗੁਮਰਾਹ ਕੀਤਾ ਅਤੇ ਉਨ੍ਹਾਂ ਦੀ ਭੇਟਾ ਆਪ ਬਟੋਰਨ ਲਗਾ। ਉਸ ਨੇ ਯਾਤਰੀਆਂ ਲਈ ਚਲਾਏ ਗੁਰੂ ਕੇ ਲੰਗਰ ਦੀ ਸਾਰੀ ਰਸਦ ਸਮੇਟ ਲਈ। ਇਸ ਸ਼ਰਾਰਤ ਨੂੰ ਖ਼ਤਮ ਕਰਨ ਲਈ ਭਾਈ ਗੁਰਦਾਸ ਮੈਦਾਨ ਵਿਚ ਨਿਤਰਿਆ। ਉਸ ਨੇ ਸਿਖਾਂ ਨੂੰ ਸਮਝਾਇਆ ਕਿ ਪ੍ਰਿਥੀ ਚੰਦ ਨੂੰ ਕਾਰ ਭੇਟ ਉੱਕਾ ਹੀ ਨਾ ਦਿੱਤੀ ਜਾਵੇ। ਉਸ ਨੇ ਗੁਰੂ ਕੇ ਲੰਗਰ ਲਈ ਰਸਦ ਤੇ ਹੋਰ ਸਾਮਾਨ ਦਾ ਪੂਰਾ ਪ੍ਰਬੰਧ ਕਰਨ ਦੀ ਜ਼ਿੰਮੇਵਾਰੀ ਨਿਭਾਈ।

ਭਾਈ ਗੁਰਦਾਸ ਨੇ ਗੁਰੂ ਹਰਿਗੋਬਿੰਦ ਜੀ ਦੀ ਨਿਗਰਾਨੀ ਹੇਠ ਵੀ ਇਸੇ ਤਰ੍ਹਾਂ ਸੇਵਾ ਨਿਭਾਈ ਜਦੋਂ ਸਤਿਗੁਰੂ ਅੰਮ੍ਰਿਤਸਰ ਤੋਂ ਬਾਹਰ ਜਾਂਦੇ ਤਾਂ ਇਹ ਹਰਿਮੰਦਰ ਵਿਚ ਮੁਖੀਏ ਦੀ ਹੈਸੀਅਤ ਵਿਚ ਗੁਰ ਮਰਯਾਦਾ ਨਿਭਾਉਂਦਾ।

ਜਦੋਂ ਬਹੁਤ ਸਾਰੇ ਲੋਕ ਸਤਿਗੁਰਾਂ ਦੀ ਕਰਨੀ ਨੂੰ ਸਮਝ ਨਾ ਸਕਦੇ ਤਾਂ ਭਾਈ ਗੁਰਦਾਸ ਵਿਆਖਿਆ ਕਰ ਕੇ ਲੋਕਾਂ ਦੇ ਸ਼ੰਕੇ ਨਿਵਿਰਤ ਕਰਦਾ।

ਗੁਰੂ ਜੀ ਨੇ ਸੰਗਤਾਂ ਵਿਚ ਬਹੁਤ ਸਾਰੇ ਮੁਸਲਮਾਨਾਂ ਨੂੰ ਵੀ ਸ਼ਾਮਿਲ ਕਰ ਲਿਆ। ਗੁਰੂ ਹਰਿਗੋਬਿੰਦ ਸ਼ਿਕਾਰ ਖੇਡਦੇ ਤੇ ਫ਼ੌਜਾਂ ਨਾਲ ਰਖਦੇ। ਇਹ ਗੱਲਾਂ ਆਮ ਲੋਕਾਂ ਦੀ ਸਮਝ ਵਿਚ ਨਹੀਂ ਆਉਂਦੀਆਂ ਸਨ ਕਿ ਸਤਿਗੁਰੂ ਜੀ ਧਰਮ ਦੇ ਆਗੂ ਹੁੰਦਿਆਂ ਇਹ ਕੰਮ ਕਿਵੇਂ ਕਰਦੇ ਹਨ।

ਭਾਈ ਗੁਰਦਾਸ ਨੇ ਲੋਕਾਂ ਨੂੰ ਦਸਿਆ ਕਿ ਅਕਾਲਪੁਰਖ ਦੀ ਨਿਗਾਹ ਵਿਚ ਹਿੰਦੂ ਤੇ ਮੁਸਲਮਾਨ ਬਰਾਬਰ ਹਨ। ਧਰਮ ਦੇ ਆਗੂ ਦਾ ਇਹ ਫ਼ਰਜ਼ ਬਣਦਾ ਹੈ ਕਿ ਉਹ ਭੁੱਲੇ ਭਟਕੇ ਹਰ ਮਨੁੱਖ ਨੂੰ ਨੇਕੀ ਦੇ ਰਾਹ ਪਾਵੇ। ਉਸ ਨੇ ਲੋਕਾਂ ਨੂੰ ਇਹ ਵੀ ਦਸਿਆ ਕਿ ਜੰਗਲੀ ਤੇ ਭਿਆਨਕ ਜਾਨਵਰਾਂ ਨੂੰ ਮਾਰਨਾ ਪੁੰਨ ਦਾ ਕੰਮ ਹੈ ਅਤੇ ਮਨੁੱਖਤਾ ਦੇ ਦੁਸ਼ਮਨਾਂ ਦੇ ਖਿਲਾਫ਼ ਧਰਮ ਤੇ ਨਿਆਂ ਦੀ ਜੰਗ ਲੜਨਾ ਪਾਪ ਨਹੀਂ ਹੈ। ਇਸ ਤਰ੍ਹਾਂ ਭਾਈ ਗੁਰਦਾਸ ਨੇ ਲੋਕਾਂ ਦੀ ਦੁਬਧਾ ਨੂੰ ਦੂਰ ਕੀਤਾ।

ਭਾਈ ਸਾਹਿਬ ਦਾ ਜੀਵਨ ਪਵਿੱਤਰ ਸੀ ਅਤੇ ਉਹ ਉਸਾਰੂ ਕੰਮ ਕਰਦਾ ਸੀ। ਭਾਵੇਂ ਇਹ ਵਿਦਵਾਨ ਤੇ ਸੰਗੀਤਕਾਰ ਸੀ ਪਰ ਵਪਾਰ ਜੇਹੇ ਲਾਭਵੰਦ ਕਿੱਤਿਆਂ ਨੂੰ ਵੀ ਨਿਭਾਉਂਦਾ ਰਿਹਾ। ਇਕ ਵਾਰੀ ਆਪ ਨੂੰ ਕਾਬਲ ਘੋੜੇ ਖਰੀਦਣ ਲਈ ਭੇਜਿਆ ਗਿਆ।

ਇਹ ਅਜੇਹਾ ਸਿਖ ਸੀ ਜਿਸ ਦੀ ਹਰ ਕੋਈ ਮਾਨਤਾ ਕਰਦਾ ਸੀ। ਸਤਿਗੁਰਾਂ ਤੋਂ ਉਤਰ ਕੇ ਪ੍ਰਚਾਰ ਦਾ ਕੰਮ ਇਸ ਨੇ ਪੂਰੇ ਸਿਰੜ ਨਾਲ ਕੀਤਾ। ਇਹ ਕਥਨੀ ਤੇ ਕਰਨੀ ਦਾ ਸੂਰਾ ਸੀ।

ਆਖਰ 78 ਸਾਲ ਦੀ ਉਮਰ ਵਿਚ ਗੋਇੰਦਵਾਲ ਵਿਖੇ ਭਾਈ ਗੁਰਦਾਸ ਨੇ ਚੜ੍ਹਾਈ ਕੀਤੀ। ਅੰਤ ਸਮੇਂ ਆਪ ਦੀ ਇਕੋ ਇਕ ਚਾਹਨਾ ਸੀ ਕਿ ਸਤਿਗੁਰਾਂ ਦੇ ਦਰਸ਼ਨ ਹੋਣ। ਗੁਰੂ ਹਰਿਗੋਬਿੰਦ ਸਮੇਂ ਸਿਰ ਪੁਜ ਗਏ ਅਤੇ ਉਨ੍ਹਾਂ ਨੇ ਪ੍ਰਾਨ ਤਿਆਗ ਰਹੇ ਸਿਖ ਨੂੰ ਸੰਬੋਧਨ ਕਰ ਕੇ ਕਿਹਾ : "ਭਾਈ ਗੁਰਦਾਸ! ਮੈਂ ਆਪ ਦਾ ਰਿਣੀ ਹਾਂ ਕਿ ਆਪ ਨੇ ਗੁਰਮਤਿ ਦਾ ਗਾਡੀ ਰਾਹ ਚਲਾਉਣ ਵਿਚ ਮੇਰਾ ਸਾਥ ਦਿੱਤਾ। ਸਿਖਾਂ ਵਿਚ ਆਪ ਦਾ ਨਾਂ ਅਮਰ ਰਹੇਗਾ।"

### ਪ੍ਰਸ਼ਨ

1. ਭਾਈ ਗੁਰਦਾਸ ਕੌਣ ਸੀ ?
2. ਉਸ ਨੂੰ ਵਿਦਵਾਨ ਕਿਉਂ ਕਿਹਾ ਜਾਂਦਾ ਸੀ ?
3. ਉਸ ਨੇ ਪ੍ਰਿਥੀ ਚੰਦ ਨਾਲ ਕਿਹੋ ਜਿਹਾ ਵਰਤਾਰਾ ਕੀਤਾ ?
4. ਅੰਤਲੇ ਸਵਾਸਾਂ ਸਮੇਂ ਸਤਿਗੁਰਾਂ ਨੇ ਭਾਈ ਗੁਰਦਾਸ ਨੂੰ ਕੀ ਕਿਹਾ ?

# ਭਾਈ ਬਿਧੀ ਚੰਦ

ਭਾਈ ਬਿਧੀ ਚੰਦ ਦਾ ਜਨਮ ਜ਼ਿਲਾ ਲਾਹੌਰ ਦੇ ਪਿੰਡ ਸੁਰਸਿੰਘ ਵਿਚ ਹੋਇਆ। ਉਸ ਦਾ ਪਿਤਾ ਇਕ ਜ਼ਿਮੀਂਦਾਰ ਸੀ ਜੋ ਹੱਥੀਂ ਖੇਤੀਬਾੜੀ ਕਰਦਾ ਸੀ।

ਬਾਲਪਨ ਵਿਚ ਹੀ ਭਾਈ ਬਿਧੀ ਚੰਦ ਵਿਚ ਇਕ ਸੋਝੀਵਾਨ ਮਨੁੱਖ ਬਣਨ ਦੀਆਂ ਨਿਸ਼ਾਨੀਆਂ ਸਨ। ਇਹ ਮਾਪਿਆਂ ਦਾ ਲਾਡਲਾ ਪੁੱਤਰ ਸੀ। ਮਾਪੇ ਵੀ ਇਸ ਨੂੰ ਮਨ-ਮਰਜ਼ੀ ਵਰਤਣ ਦੀ ਖੁਲ੍ਹ ਦੇਂਦੇ ਸਨ। ਲਾਡਲਾ ਬੱਚਾ ਹੋਣ ਕਰਕੇ ਇਸ ਨੇ ਕਈ ਭੈੜੀਆਂ ਵਾਦੀਆਂ ਸਹੇੜ ਲਈਆਂ। ਇਹ ਚੋਰੀ ਕਰਨ ਲਗ ਪਿਆ। ਮਾਪਿਆਂ ਨੇ ਸੁਧਾਰ ਲਈ ਬਹੁਤ ਯਤਨ ਕੀਤੇ ਪਰ ਬਿਧੀ ਚੰਦ ਨੇ ਕੁਚਾਲਾਂ ਨਾ ਛੱਡੀਆਂ।

ਜਿਉਂ ਜਿਉਂ ਸਮਾਂ ਲੰਘਦਾ ਗਿਆ ਇਹ ਵੱਡਾ ਹੁੰਦਾ ਗਿਆ ਤੇ ਇਕ ਦਲੇਰ ਡਾਕੂ ਵਜੋਂ ਪ੍ਰਸਿੱਧ ਹੋ ਗਿਆ।

ਨੇਕਾਂ ਦੀ ਸੰਗਤ ਵਿਚ ਇਕ ਕਿਸਮ ਦਾ ਜਾਦੂ ਹੁੰਦਾ ਹੈ। ਕਹਿੰਦੇ ਹਨ ਪਾਰਸ ਇਕ ਅਜੇਹਾ ਪੱਥਰ ਹੁੰਦਾ ਹੈ ਜਿਸ ਨੂੰ ਛੋਹਣ ਨਾਲ ਲੋਹਾ ਭੀ ਸੋਨਾ ਹੋ ਜਾਂਦਾ ਹੈ। ਇਸੇ ਤਰ੍ਹਾਂ ਭਲੇ ਪੁਰਸ਼ਾਂ ਦੀ ਸੰਗਤ ਬੁਰੇ ਆਦਮੀਆਂ ਨੂੰ ਨੇਕ ਬਣਾ ਦਿੰਦੀ ਹੈ।

ਭਾਈ ਬਿਧੀ ਚੰਦ ਜੋ ਇਕ ਮਸ਼ਹੂਰ ਡਾਕੂ ਬਣ ਚੁਕਾ ਸੀ, ਦਾ ਮੇਲ ਇਕ ਸਿਖ ਨਾਲ ਹੋ ਗਿਆ ਜਿਸ ਨੇ ਇਸ ਨੂੰ ਚੋਰੀ ਦੇ ਔਗੁਣ

ਸਮਝਾਏ। ਇਕ ਦਿਨ ਇਹ ਸਿੱਖ ਇਸ ਨੂੰ ਅੰਮ੍ਰਿਤਸਰ ਆਪਣੇ ਨਾਲ ਲੈ ਗਿਆ। ਉਥੇ ਇਸ ਨੂੰ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਹੋਏ।

ਗੁਰੂ ਜੀ ਨੇ ਇਸ ਸਡੌਲ ਤੇ ਬਹਾਦਰ ਮਨੁੱਖ ਨੂੰ ਵੇਖ ਕੇ ਸੰਬੋਧਨ ਕੀਤਾ, "ਤੁਸੀਂ ਬੁਰੇ ਆਦਮੀ ਬਣਨ ਵਾਲੇ ਨਹੀਂ ਹੋ, ਪਾਪ ਵਾਲਾ ਜੀਵਨ ਜੀਉਣਾ ਚੰਗਾ ਨਹੀਂ ਹੁੰਦਾ। ਨੇਕ ਮਨੁੱਖ ਬਣੋ। ਚੋਰੀ ਕਰਨਾ ਬੁਰਾ ਹੈ ਪਰ ਗ਼ਰੀਬ ਨੂੰ ਲੁਟਣਾ ਉਸ ਤੋਂ ਵੀ ਭੈੜਾ ਪਾਪ ਹੈ। ਬਿਧੀ ਚੰਦ ਜੀ, ਭਲੇ ਪੁਰਸ਼ ਬਣੋ।"

ਜਦੋਂ ਬਿਧੀ ਚੰਦ ਨੇ ਇਹ ਸ਼ਬਦ ਸੁਣੇ ਉਸ ਨੂੰ ਅਨੁਭਵ ਹੋ ਗਿਆ ਕਿ ਚੋਰੀ ਕਰਨਾ ਗੁਨਾਹ ਹੈ। ਉਸ ਨੇ ਸਤਿਗੁਰਾਂ ਨੂੰ ਕਿਹਾ, "ਮੈਂ ਆਪ ਦੀ ਆਗਿਆ ਦਾ ਪਾਲਣ ਕਰਾਂਗਾ।"

ਉਸੇ ਦਿਨ ਤੋਂ ਬਿਧੀ ਚੰਦ ਗ਼ਰੀਬਾਂ ਦਾ ਦੋਸਤ ਬਣ ਗਿਆ ਤੇ ਗੁਰੂ ਦੇ ਵਿਸ਼ਵਾਸਪਾਤਰ ਸਿੱਖ ਵਿਚ ਬਦਲ ਗਿਆ। ਜਦੋਂ ਹਰਿਗੋਬਿੰਦ ਜੀ ਨੂੰ ਗੁਰਿਆਈ ਮਿਲੀ ਤਾਂ ਉਨ੍ਹਾਂ ਨੇ ਫ਼ੌਜ ਰਖਣੀ ਸ਼ੁਰੂ ਕਰ ਦਿੱਤੀ। ਬਿਧੀ ਚੰਦ ਨੂੰ ਇਕ ਨਰੋਆ ਤੇ ਬਹਾਦਰ ਸਿੱਖ ਸਮਝ ਕੇ ਗੁਰੂ ਨੇ ਫ਼ੌਜਾਂ ਦਾ ਕਪਤਾਨ ਥਾਪ ਦਿੱਤਾ।

ਬਿਧੀ ਚੰਦ ਸਚਮੁਚ ਹੀ ਗੁਰੂ ਦਾ ਵਿਸ਼ਵਾਸਪਾਤਰ ਸਿੱਖ ਹੋਇਆ। ਜਦੋਂ ਗੁਰੂ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਬੰਦੀ ਬਣਾਇਆ ਗਿਆ, ਤਾਂ ਉਹ ਬਿਧੀ ਚੰਦ ਨੂੰ ਆਪਣੇ ਨਾਲ ਲੈ ਕੇ ਗਏ। ਚੰਦੂ ਨੂੰ ਗੁਰੂ ਹਰਿ-ਗੋਬਿੰਦ ਜੀ ਦੀ ਬੁਰਿਆਈ ਕਰਨ ਕਰਕੇ ਸਜ਼ਾ ਦੇਣ ਦਾ ਕੰਮ ਵੀ ਬਿਧੀ ਚੰਦ ਨੂੰ ਹੀ ਸੌਂਪਿਆ ਗਿਆ। ਬਿਧੀ ਚੰਦ ਦੀ ਬਹਾਦਰੀ ਦੀ ਕਹਾਣੀ ਬੜੀ ਰੋਚਕ ਹੈ।

ਕਾਬਲ ਦਾ ਇਕ ਵਪਾਰੀ, ਜਿਸ ਦਾ ਨਾਂ ਕਰੋੜੀ ਮਲ ਸੀ, ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨ ਲਈ ਆਇਆ। ਉਹ ਤੋਹਫ਼ੇ ਵਜੋਂ ਦੋ ਵਧੀਆ ਘੋੜੇ ਗੁਰੂ ਜੀ ਦੇ ਨਜ਼ਰਾਨੇ ਲਈ ਲਿਆਇਆ। ਜਦੋਂ ਕਰੋੜੀ ਮਲ ਲਾਹੌਰ ਪੁੱਜਾ ਤਾਂ ਲਾਹੌਰ ਦੇ ਸੂਬੇਦਾਰ ਨੂੰ ਘੋੜਿਆਂ ਦੀ ਸੂਹ ਮਿਲ

ਗਈ । ਉਸ ਨੂੰ ਘੋੜੇ ਬਹੁਤ ਪਸੰਦ ਆਏ । ਉਸ ਨੇ ਵਪਾਰੀ ਨੂੰ ਮਜਬੂਰ ਕੀਤਾ ਕਿ ਘੋੜੇ ਉਸੇ ਕੋਲ ਹੀ ਛੱਡ ਦਿੱਤੇ ਜਾਣ । ਵਪਾਰੀ ਲਈ ਸੂਬੇਦਾਰ ਨੂੰ ਜਵਾਬ ਦੇਣਾ ਮੁਸ਼ਕਲ ਹੋ ਗਿਆ, ਅਤੇ ਉਸ ਨੇ ਘੋੜੇ ਦੇ ਦਿੱਤੇ ।

ਜਦੋਂ ਵਪਾਰੀ ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨਾਂ ਲਈ ਪੁੱਜਾ ਤਾਂ ਕਹਿਣ ਲੱਗਾ, "ਸੱਚੇ ਪਾਤਸ਼ਾਹ ! ਮੈਨੂੰ ਬੜਾ ਅਫ਼ਸੋਸ ਹੈ ਕਿ ਜੋ ਘੋੜੇ ਮੈਂ ਆਪ ਜੀ ਦੇ ਨਜ਼ਰਾਨੇ ਲਈ ਲਿਆਇਆ ਸਾਂ ਉਹ ਰਸਤੇ ਵਿਚ ਲਾਹੌਰ ਦੇ ਸੂਬੇਦਾਰ ਨੇ ਖੋਹ ਲਏ ਹਨ ।" ਸਤਿਗੁਰਾਂ ਨੇ ਫਰਮਾਇਆ "ਫ਼ਿਕਰ ਨਾ ਕਰ, ਮੈਂ ਘੋੜੇ ਵਾਪਸ ਮੰਗਵਾਉਣ ਦਾ ਪ੍ਰਬੰਧ ਕਰ ਲਵਾਂਗਾ ।" ਉਨ੍ਹਾਂ ਫਿਰ ਬਿਧੀ ਚੰਦ ਨੂੰ ਕਿਹਾ ਕਿ ਘੋੜੇ ਵਾਪਸ ਲਿਆਉਣਾ ਆਪ ਦਾ ਕੰਮ ਹੈ ।

ਇਹ ਕੰਮ ਸਿਰੇ ਲਾਉਣ ਲਈ ਬਿਧੀ ਚੰਦ ਲਾਹੌਰ ਚਲਾ ਗਿਆ । ਉਥੇ ਉਹ ਘਾਹੀ ਬਣ ਗਿਆ । ਉਹ ਰੋਜ਼ਾਨਾ ਖੇਤਾਂ ਵਿਚੋਂ ਘਾਹ ਦੀ ਪੰਡ ਲਿਆਉਂਦਾ ਅਤੇ ਬਾਜ਼ਾਰ ਵਿਚ ਵੇਚ ਦਿੰਦਾ ।

ਇਕ ਦਿਨ ਲਾਹੌਰ ਦੇ ਸੂਬੇਦਾਰ ਦੇ ਅਸਤਬਲ ਦਾ ਅਫ਼ਸਰ ਬਾਜ਼ਾਰ ਵਿਚ ਘਾਹ ਖਰੀਦਣ ਲਈ ਗਿਆ । ਬਿਧੀ ਚੰਦ ਦਾ ਘਾਹ ਬਹੁਤ ਵਧੀਆ ਤੇ ਸਸਤਾ ਵੇਖ ਕੇ ਉਸ ਨੇ ਘਾਹ ਦੀ ਪੰਡ ਕਿਲ੍ਹੇ ਵਿਚ ਪੁਚਾਉਣ ਲਈ ਕਿਹਾ । ਬਿਧੀ ਚੰਦ ਨੇ ਇਸੇ ਤਰ੍ਹਾਂ ਕੀਤਾ । ਘਾਹ ਦਾ ਮੁੱਲ ਲਿਆ ਤੇ ਚਲਾ ਗਿਆ ।

ਦੂਜੇ ਦਿਨ ਵੀ ਬਿਧੀ ਚੰਦ ਨੇ ਆਪਣੇ ਘਾਹ ਦੀ ਪੰਡ ਉਸੇ ਅਫ਼ਸਰ ਨੂੰ ਵੇਚੀ । ਕੁਝ ਦਿਨ ਪਿਛੋਂ ਅਫ਼ਸਰ ਨੇ ਕਿਹਾ ਕਿ ਤੂੰ ਰੋਜ਼ਾਨਾ ਘਾਹ ਦੇ ਜਾਇਆ ਕਰ । ਇਸ ਤਰ੍ਹਾਂ ਬਿਧੀ ਚੰਦ ਨੂੰ ਰੋਜ਼ਾਨਾ ਕਿਲ੍ਹੇ ਵਿਚ ਆਉਣ ਜਾਣ ਦਾ ਮੌਕਾ ਮਿਲ ਗਿਆ । ਇਹੋ ਗੱਲ ਉਹ ਚਾਹੁੰਦਾ ਸੀ ।

ਕਿਲ੍ਹੇ ਵਿਚ ਉਹ ਹਰਮਨ ਪਿਆਰਾ ਬਣ ਗਿਆ । ਘਾਹ ਦੀ ਵੱਟਕ ਉਹ ਆਪਣੇ ਪਾਸ ਨਹੀਂ ਰਖਦਾ ਸੀ । ਉਸ ਵਿਚੋਂ ਕੁਝ ਰਕਮ ਉਹ ਉਨ੍ਹਾਂ ਨੌਕਰਾਂ ਨੂੰ ਦੇ ਦਿੰਦਾ ਜੋ ਘੋੜਿਆਂ ਦੀ ਸੰਭਾਲ ਕਰਦੇ ਸਨ ਅਤੇ

ਬਾਕੀ ਗ਼ਰੀਬਾਂ ਨੂੰ ਵੰਡ ਦਿੰਦਾ । ਅਫ਼ਸਰ ਦੇ ਮਨ ਵਿਚ ਵੀ ਇਹ ਇੰਨਾਂ ਪੁੜ ਗਿਆ ਕਿ ਉਸ ਨੇ ਇਸ ਨੂੰ ਕਿਲ੍ਹੇ ਵਿਚ ਨੌਕਰ ਰਖ ਲਿਆ ।

ਕੁਝ ਸਮੇਂ ਪਿਛੋਂ ਉਨ੍ਹਾਂ ਘੋੜਿਆਂ ਦੀ ਦੇਖ ਭਾਲ, ਜੋ ਸੂਬੇਦਾਰ ਨੇ ਕਾਬਲ ਦੇ ਵਪਾਰੀ ਤੋਂ ਖੋਹ ਲਏ ਸਨ, ਬਿਧੀ ਚੰਦ ਨੂੰ ਹੀ ਸੌਂਪ ਦਿੱਤੀ ਗਈ । ਕਿਲ੍ਹੇ ਵਿਚ ਰਹਿਣ ਨਾਲ ਬਿਧੀ ਚੰਦ ਹਰ ਇਕ ਦਾ ਪਿਆਰਾ ਬਣ ਗਿਆ ਸੀ । ਸਾਰੇ ਨੌਕਰ ਉਸ ਉੱਤੇ ਖੁਸ਼ ਸਨ ਅਤੇ ਅਫ਼ਸਰ ਉਸ ਉਪਰ ਪੂਰਾ ਭਰੋਸਾ ਕਰਦੇ ਸਨ । ਇਥੋਂ ਤਕ ਕਿ ਘੋੜੇ ਵੀ ਬਿਧੀ ਚੰਦ ਨੂੰ ਪਸੰਦ ਕਰਨ ਲਗ ਪਏ ।

ਇਕ ਦਿਨ ਤਿਉਹਾਰ ਦੇ ਮੌਕੇ ਕਿਲ੍ਹੇ ਦੇ ਨੌਕਰ ਚੋਖਾ ਖਾ ਕੇ ਤੇ ਨਸ਼ਾ ਪਾਣੀ ਪੀ ਕੇ ਘੂਕ ਸੌਂ ਗਏ । ਬਿਧੀ ਚੰਦ ਲਈ ਇਹ ਚੰਗਾ ਮੌਕਾ ਸੀ । ਉਹ ਦੋਹਾਂ ਵਿਚੋਂ ਇਕ ਘੋੜੇ ਨੂੰ ਲੈ ਕੇ ਕਿਲ੍ਹੇ ਵਿਚੋਂ ਨੱਠ ਗਿਆ । ਦੂਜੇ ਦਿਨ ਉਹ ਗੁਰੂ ਜੀ ਪਾਸ ਪੁੱਜਾ ਅਤੇ ਘੋੜੇ ਦਾ ਨਜ਼ਰਾਨਾ ਉਨ੍ਹਾਂ ਦੀ ਭੇਟ ਕੀਤਾ ।

ਗੁਰੂ ਜੀ ਇਸ ਨਾਲ ਪ੍ਰਸੰਨ ਨਾ ਹੋਏ । ਉਨ੍ਹਾਂ ਫੁਰਮਾਇਆ, "ਮੈਂ ਦੋਵੇਂ ਘੋੜੇ ਚਾਹੁੰਦਾ ਹਾਂ, ਇਕ ਨਹੀਂ ।" ਇਸ ਲਈ ਬਿਧੀ ਚੰਦ ਲਾਹੌਰ ਨੂੰ ਵਾਪਸ ਮੁੜ ਗਿਆ । ਇਸ ਵਾਰ ਉਸ ਨੇ ਜੋਤਸ਼ੀ ਦਾ ਭੇਖ ਧਾਰ ਲਿਆ ।

ਛੇਤੀ ਹੀ ਜੋਤਸ਼ੀ ਵਜੋਂ ਉਸ ਦੀ ਮਸ਼ਹੂਰੀ ਫੈਲ ਗਈ । ਉਸ ਨੂੰ ਸੂਬੇਦਾਰ ਦੇ ਦਰਬਾਰ ਵਲੋਂ ਹਾਜ਼ਰ ਹੋਣ ਦਾ ਸੁਨੇਹਾ ਪੁੱਜਾ । ਜਦੋਂ ਸੂਬੇਦਾਰ ਨੇ ਆਪਣੇ ਘੋੜੇ ਬਾਰੇ ਪੁਛਿਆ ਤਾਂ ਬਿਧੀ ਚੰਦ ਨੇ ਦੱਸਿਆ ਕਿ ਘੋੜਾ ਚੁਰਾਇਆ ਗਿਆ ਹੈ । ਸੂਬੇਦਾਰ ਦੀ ਪੂਰੀ ਤਰ੍ਹਾਂ ਤਸੱਲੀ ਨਾ ਹੋਈ । ਅਖ਼ੀਰ ਤੇ ਬਿਧੀ ਚੰਦ ਨੇ ਕਿਹਾ, "ਜੇ ਤੁਸੀਂ ਮੈਨੂੰ ਕਿਲ੍ਹੇ ਵਿਚ ਭੇਜ ਦੇਵੋ ਤੇ ਦੂਜਾ ਘੋੜਾ ਵਿਖਾ ਦੇਵੋ ਤਾਂ ਮੈਂ ਦੱਸ ਸਕਾਂਗਾ ਕਿ ਪਹਿਲਾ ਘੋੜਾ ਕਿਵੇਂ ਚੁਰਾਇਆ ਗਿਆ ।"

ਸੂਬੇਦਾਰ ਨੇ ਬਿਧੀ ਚੰਦ ਨੂੰ ਕਿਲ੍ਹੇ ਵਿਚ ਦਾਖ਼ਲ ਹੋਣ ਦੀ ਆਗਿਆ ਦੇ ਦਿੱਤੀ । ਇਸ ਤੋਂ ਪਿੱਛੋਂ ਉਸ ਨੇ ਸਾਰੇ ਦਰਵਾਜ਼ੇ ਬੰਦ ਕਰਵਾ ਲਏ

ਤੇ ਜੰਦਰੇ ਲਗਵਾ ਦਿੱਤੇ । ਦੂਜਾ ਘੋੜਾ ਉਸ ਦੇ ਪਾਸ ਲਿਆਂਦਾ ਗਿਆ ਤਾਂ ਜੋ ਪਹਿਲੇ ਘੋੜੇ ਦੀ ਚੋਰੀ ਬਾਰੇ ਦੱਸੇ ।

ਇਸ ਮੌਕੇ ਬਿਧੀ ਚੰਦ ਨੇ ਘੋੜੇ ਉੱਤੇ ਪਲਾਕੀ ਮਾਰੀ ਅਤੇ ਕਿਹਾ, "ਮੈਂ ਹੀ ਹਾਂ ਜਿਸ ਨੇ ਪਹਿਲਾ ਘੋੜਾ ਚੋਰੀ ਕੀਤਾ । ਹੁਣ ਮੈਂ ਦੂਜਾ ਘੋੜਾ ਲੈ ਕੇ ਜਾ ਰਿਹਾ ਹਾਂ । ਇਸ ਤੋਂ ਤੁਸੀਂ ਸਮਝ ਸਕੋਗੇ ਕਿ ਪਹਿਲਾ ਘੋੜਾ ਕਿਵੇਂ ਚਲਾ ਗਿਆ ।" ਉਸ ਨੇ ਘੋੜੇ ਦੇ ਦੋਹੀਂ ਪਾਸੀਂ ਅੱਡੀ ਲਾਈ ਅਤੇ ਕਿਲ੍ਹੇ ਦੀ ਦੀਵਾਰ ਉੱਤੋਂ ਟੱਪ ਗਿਆ । ਇਉਂ ਬਿਧੀ ਚੰਦ ਦੂਜਾ ਘੋੜਾ ਲੈ ਜਾਣ ਵਿਚ ਸਫ਼ਲ ਹੋਇਆ ।

ਬਿਧੀ ਚੰਦ ਦੀ ਦਲੇਰੀ ਦੀਆਂ ਹੋਰ ਵੀ ਕਈ ਕਹਾਣੀਆਂ ਪ੍ਰਚਲਤ ਹਨ । ਬਿਧੀ ਚੰਦ ਇਕ ਬਹਾਦਰ ਆਦਮੀ ਸੀ ਤੇ ਸਤਿਗੁਰੂ ਉਸ ਨੂੰ ਬਹੁਤ ਪਿਆਰ ਕਰਦੇ ਸਨ ।

ਉਸ ਦਾ ਕੰਮ ਸਦਾ ਲੜਨਾ ਹੀ ਨਹੀਂ ਸੀ । ਉਹ ਆਪਣੇ ਸਮੇਂ ਦਾ ਕੁਝ ਹਿੱਸਾ ਪੜ੍ਹਨ ਅਤੇ ਧਰਮ ਪ੍ਰਚਾਰ ਲਈ ਵੀ ਲਾਉਂਦਾ ਸੀ। ਜਦੋਂ ਗੁਰੂ ਜੀ ਨੂੰ ਪ੍ਰਚਾਰਕ ਦੀ ਲੋੜ ਪੈਂਦੀ ਤਾਂ ਬਿਧੀ ਚੰਦ ਦੀ ਸੇਵਾ ਇਸ ਵੰਨੇ ਵੀ ਲੈ ਲਈ ਜਾਂਦੀ ਸੀ । ਬਿਧੀ ਚੰਦ ਨੂੰ ਬੰਗਾਲ ਦੇਸ਼ ਵਿਚ ਸਿੱਖ ਧਰਮ ਦੇ ਪ੍ਰਚਾਰ ਲਈ ਵੀ ਭੇਜਿਆ ਗਿਆ ਸੀ ।

ਸਿੱਖ ਇਤਿਹਾਸ ਵਿਚ ਅਜਿਹੀਆਂ ਮਿਸਾਲਾਂ ਆਮ ਮਿਲਦੀਆਂ ਹਨ । ਭਾਈ ਗੁਰਦਾਸ ਪ੍ਰਚਾਰਕ ਸੀ ਪਰ ਉਸ ਨੂੰ ਘੋੜਿਆਂ ਦੇ ਵਪਾਰ ਲਈ ਭੇਜਿਆ ਗਿਆ ਅਤੇ ਭਾਈ ਬਿਧੀ ਚੰਦ ਇਕ ਸਿਪਾਹੀ ਸੀ ਪਰ ਉਸ ਨੂੰ ਧਰਮ ਪ੍ਰਚਾਰ ਲਈ ਵੀ ਭੇਜਿਆ ਗਿਆ ਸੀ ।

ਬਿਧੀ ਚੰਦ ਨੇ 1638 ਈ. ਵਿਚ ਪਰਲੋਕ ਗਮਨ ਕੀਤਾ । ਪਿੰਡ ਸੁਰਸਿੰਘ ਵਿਚ ਉਸ ਦੀ ਸਮਾਧ ਬਣੀ ਹੋਈ ਹੈ ।

### ਪ੍ਰਸ਼ਨ

1. ਬਿਧੀ ਚੰਦ ਕਿਹੋ ਜਿਹਾ ਬਾਲਕ ਸੀ ?
2. ਉਸ ਨੇ ਚੋਰੀ ਦਾ ਤਿਆਗ ਕਿਵੇਂ ਕੀਤਾ ?
3. ਕਰੋੜੀ ਮਲ ਕੌਣ ਸੀ ?
4. ਬਿਧੀ ਚੰਦ ਨੇ ਲਾਹੌਰ ਦੇ ਸੂਬੇਦਾਰ ਪਾਸੋਂ ਘੋੜੇ ਕਿਵੇਂ ਲਿਆਂਦੇ ?

# ਸੁਥਰਾ ਸ਼ਾਹ

ਸੁਥਰਿਆਂ ਨੂੰ ਕੌਣ ਨਹੀਂ ਜਾਣਦਾ । ਉਹ ਵੱਡੇ ਸ਼ਹਿਰਾਂ ਦੇ ਬਾਜ਼ਾਰਾਂ ਵਿਚ ਅਤੇ ਪਿੰਡ ਦੀਆਂ ਗਲੀਆਂ ਵਿਚ ਮੰਗਦੇ ਵੇਖੇ ਜਾ ਸਕਦੇ ਹਨ । ਉਹ ਆਪਣੇ ਹੱਥ ਵਿਚ ਦੋ ਡੰਡੇ ਰਖਦੇ ਹਨ ਤੇ ਗਲ ਵਿਚ ਇਕ ਕਾਲਾ ਰੱਸਾ ਪਾਇਆ ਹੁੰਦਾ ਹੈ । ਉਨ੍ਹਾਂ ਦੇ ਸਿਰ ਉੱਤੇ ਛੋਟੀ ਜਿਹੀ ਟੋਪੀ ਹੁੰਦੀ ਹੈ ਅਤੇ ਸੱਜੇ ਮੋਢੇ ਨਾਲ ਇਕ ਝੋਲਾ ਲਟਕਦਾ ਹੁੰਦਾ ਹੈ । ਇਹ ਗੀਤ ਗਾਉਂਦੇ ਹਨ ਤੇ ਡੰਡੇ ਖੜਕਾ ਕੇ ਤਾਲ ਦਿੰਦੇ ਹਨ ।

ਇਹ ਆਪਣੀ ਨਿਡਰਤਾ ਕਰਕੇ ਮਸ਼ਹੂਰ ਹਨ । ਜੇ ਇਨ੍ਹਾਂ ਨੂੰ ਦਾਨ ਦੇ ਦਿੱਤਾ ਜਾਵੇ ਤਾਂ ਇਹ ਖ਼ੁਸ਼ ਹੁੰਦੇ ਹਨ ਪਰ ਜੇ ਇਨ੍ਹਾਂ ਨੂੰ ਕੁਝ ਨਾ ਦਿੱਤਾ ਜਾਵੇ ਤਾਂ ਇਹ ਤੁਹਾਡਾ ਮਖ਼ੌਲ ਉਡਾਉਣ ਲੱਗ ਜਾਂਦੇ ਹਨ । ਇਹ ਨਿਰਾਲੀ ਕਿਸਮ ਦੇ ਮੰਗਤੇ ਹਨ ।

ਸੁਥਰੇ, ਸੁਥਰਾ ਸ਼ਾਹ ਦੇ ਚੇਲੇ ਹਨ । ਜੇ ਕਦੇ ਲਾਹੌਰ ਜਾਣ ਦਾ ਮੌਕਾ ਬਣੇ ਤਾਂ ਪੁਰਾਣੇ ਕਿਲ੍ਹੇ ਦੇ ਨਾਲ ਇਨ੍ਹਾਂ ਦਾ ਮੰਦਰ ਵੇਖਿਆ ਜਾ ਸਕਦਾ ਹੈ । ਇਹ ਸੁਥਰਿਆਂ ਦਾ ਮੰਦਰ ਅਖਵਾਉਂਦਾ ਹੈ ।

ਸੁਥਰਾ ਸ਼ਾਹ ਕੌਣ ਸੀ ? ਇਸ ਦਾ ਜਨਮ ਪੰਜਾਬ ਵਿਚ ਹੋਇਆ । ਇਹ ਗੁਰੂ ਹਰਿਗੋਬਿੰਦ ਦਾ ਸਮਕਾਲੀ ਸੀ ।

ਇਸ ਦੇ ਜਨਮ ਬਾਰੇ ਕਈ ਅਜੀਬ ਕਹਾਣੀਆਂ ਪ੍ਰਚਲਤ ਹਨ । ਕਿਹਾ ਜਾਂਦਾ ਹੈ ਕਿ ਜਦੋਂ ਇਸ ਦਾ ਜਨਮ ਹੋਇਆ ਤਾਂ ਦਾਈ ਨੇ ਇਸ ਦੇ ਦੰਦ ਵੇਖੇ । ਇਹ ਗੱਲ ਬਦਸ਼ਗਨੀ ਮੰਨੀ ਜਾਂਦੀ ਸੀ ।

ਮਾਪਿਆਂ ਨੇ ਬੱਚੇ ਨੂੰ ਇਸੇ ਲਈ ਤਿਆਗ ਦਿੱਤਾ। ਇਸ ਨੂੰ ਗਲੀ ਵਿਚ ਸੁੱਟ ਦਿੱਤਾ ਗਿਆ।

ਉਸੇ ਦਿਨ ਗੁਰੂ ਹਰਿਗੋਬਿੰਦ ਜੀ ਨੂੰ ਉਧਰੋਂ ਦੀ ਜਾਣ ਦਾ ਇਤਫ਼ਾਕ ਹੋਇਆ। ਉਨ੍ਹਾਂ ਨੂੰ ਬੱਚੇ ਦੇ ਰੋਣ ਦੀ ਆਵਾਜ਼ ਆਈ। ਉਨ੍ਹਾਂ ਆਪਣੇ ਸਿੱਖਾਂ ਨੂੰ ਕਿਹਾ, "ਇਹ ਬੱਚਾ ਕਿੱਥੇ ਹੈ, ਇਸ ਨੂੰ ਲੱਭ ਕੇ ਲਿਆਓ।"

ਸਿੱਖ ਛੇਤੀ ਹੀ ਬੱਚੇ ਨੂੰ ਲੈ ਆਏ। ਜਦੋਂ ਗੁਰੂ ਜੀ ਨੇ ਬੱਚੇ ਦੇ ਮੂੰਹ ਵਿਚ ਦੰਦ ਵੇਖੇ ਤਾਂ ਉਨ੍ਹਾਂ ਸਾਰੀ ਗੱਲ ਸਮਝ ਲਈ। ਉਨ੍ਹਾਂ ਅਨੁਭਵ ਕੀਤਾ ਕਿ ਮਾਪਿਆਂ ਨੇ ਜਾਣ ਬੁੱਝ ਕੇ ਬੱਚੇ ਨੂੰ ਗਲੀ ਵਿਚ ਸੁੱਟਿਆ ਹੈ ਮਤਾਂ ਇਸ ਬਦਸ਼ਗਨੀ ਨਾਲ ਘਰ ਉੱਤੇ ਕੋਈ ਆਫ਼ਤ ਆਵੇ।

ਗੁਰੂ ਜੀ ਬੱਚੇ ਉੱਤੇ ਮਿਹਰਬਾਨ ਹੋ ਗਏ, ਪਰ ਸਿੱਖਾਂ ਕਿਹਾ, "ਸੱਚੇ ਪਾਤਸ਼ਾਹ ! ਇਹ ਮੈਲਾ ਹੈ। ਇਸ ਨੂੰ ਹੱਥ ਲਾਉਣ ਦੀ ਲੋੜ ਨਹੀਂ।" ਸਤਿਗੁਰੂ ਜੀ ਨੇ ਫ਼ੁਰਮਾਇਆ, "ਇਸ ਨੂੰ ਮੈਲਾ ਨਾ ਕਹੋ। ਇਹ ਕਈਆਂ ਨਾਲੋਂ ਸੁਥਰਾ ਹੈ।"

ਉਸੇ ਦਿਨ ਤੋਂ ਬੱਚੇ ਦਾ ਨਾਂ ਸੁਥਰਾ ਪੈ ਗਿਆ। ਇਸ ਦਾ ਅਰਥ ਸਾਫ਼ ਹੈ। ਗੁਰੂ ਜੀ ਨੇ ਬੱਚੇ ਨੂੰ ਆਪਣੀ ਨਿਗਰਾਨੀ ਹੇਠ ਪਿਤਾ ਵਾਲਾ ਪਿਆਰ ਬਖ਼ਸ਼ ਕੇ ਪਾਲਣਾ ਸ਼ੁਰੂ ਕਰ ਦਿੱਤਾ।

ਸੁਥਰਾ ਸ਼ਾਹ ਵੱਡਾ ਹੋ ਕੇ ਭਗਤੀ ਭਾਵ ਵਾਲਾ ਮਨੁੱਖ ਬਣਿਆ। ਉਹ ਇਕ ਨੇਕ ਆਚਾਰ ਮਨੁੱਖ ਸੀ ਅਤੇ ਗੁਰੂ ਦੀ ਸੇਵਾ ਵਿਚ ਆਨੰਦ ਅਨੁਭਵ ਕਰਦਾ ਸੀ। ਉਹ ਬੜਾ ਮਖ਼ੌਲੀਆ ਸੀ। ਉਸ ਨੂੰ ਛੋਟੀਆਂ ਛੋਟੀਆਂ ਟਿਚਕਰਾਂ ਕਰਨ ਦਾ ਸ਼ੌਕ ਸੀ। ਇਕ ਦਿਨ ਇਕ ਬਜ਼ੁਰਗ ਸਾਧੂ ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨਾਂ ਲਈ ਆਇਆ। ਸੁਥਰਾ ਸ਼ਾਹ ਸਤਿਗੁਰਾਂ ਦੀ ਪਿੱਠ ਵੱਲ ਬੈਠ ਗਿਆ। ਸਾਧੂ ਗੁਰੂ ਜੀ ਨਾਲ ਵਾਰਤਾ-ਲਾਪ ਕਰਨ ਲੱਗਾ। ਵਿਚਾਰ ਕਰਦਿਆਂ ਸਾਧੂ ਖਿਝ ਰਿਹਾ ਸੀ ਅਤੇ

ਕੋਝੇ ਸ਼ਬਦ ਵਰਤ ਜਾਂਦਾ ਸੀ। ਗੁਰੂ ਹਰਿਗੋਬਿੰਦ ਜੀ ਨੇ ਇਸ ਨੂੰ ਅਨੁਭਵ ਕੀਤਾ ਤੇ ਪੁਛਿਆ ਕਿ ਉਹ ਅਜਿਹਾ ਕਿਉਂ ਕਰ ਰਿਹਾ ਹੈ ?

ਇਸ ਉੱਤੇ ਸਾਧੂ ਨੇ ਜਵਾਬ ਦਿੱਤਾ, "ਸੱਚੇ ਪਾਤਸ਼ਾਹ ! ਉਹ ਮਨੁੱਖ ਜੋ ਤੁਹਾਡੇ ਪਿਛੇ ਬੈਠਾ ਹੈ, ਮੈਨੂੰ ਮੂੰਹ ਚਿੜਾ ਰਿਹਾ ਹੈ। ਕਦੇ ਉਹ ਮੇਰੇ ਵੱਲ ਇਕ ਉਂਗਲ ਕਰਦਾ ਹੈ ਕਦੇ ਦੂਜੀ। ਮੈਨੂੰ ਆਪ ਜੀ ਨਾਲ ਗੱਲ ਕਰਨ ਵਿਚ ਬਹੁਤ ਕਠਿਨਾਈ ਹੋ ਰਹੀ ਹੈ।" ਗੁਰੂ ਜੀ ਨੇ ਪਿਛੇ ਮੁੜ ਕੇ ਵੇਖਿਆ ਤਾਂ ਸੁਥਰੇ ਸ਼ਾਹ ਨੂੰ ਨੇੜੇ ਬੈਠਾ ਦਿੱਤਾ। ਉਨ੍ਹਾਂ ਪੁਛਿਆ ਕਿ ਉਹ ਇਉਂ ਕਿਉਂ ਕਰ ਰਿਹਾ ਸੀ ?

ਸੁਥਰੇ ਨੇ ਜਵਾਬ ਦਿੱਤਾ, "ਸੱਚੇ ਪਾਤਸ਼ਾਹ ! ਸਾਧੂ ਅਭਿਮਾਨ ਕਰਦਾ ਹੈ। ਇਹ ਆਪਣੇ ਆਪ ਨੂੰ ਸੰਤ ਸਮਝਦਾ ਹੈ ਪਰ ਤੁਸੀਂ ਜਾਣਦੇ ਹੋ ਕਿ ਅਸਲ ਵਿਚ ਇਹ ਸੰਤ ਨਹੀਂ। ਇਹ ਤੇ ਅਜੇ ਤਕ ਚੰਗੇ ਸੁਭਾ ਵਾਲਾ ਮਨੁੱਖ ਵੀ ਨਹੀਂ ਬਣ ਸਕਿਆ। ਇਸ ਵੱਲ ਉਂਗਲਾਂ ਦਾ ਸੰਕੇਤ ਕਰ ਕੇ ਮੈਂ ਆਪ ਨੂੰ ਵਿਖਾਉਣਾ ਚਾਹੁੰਦਾ ਸੀ ਕਿ ਇਹ ਛੋਟੀਆਂ ਛੋਟੀਆਂ ਗੱਲਾਂ ਉੱਤੇ ਖਿਝ ਜਾਂਦਾ ਹੈ।" ਇਸ ਤਰ੍ਹਾਂ ਸੁਥਰੇ ਨੇ ਸਮਝਾਇਆ ਕਿ ਜੋ ਸਾਧੂ ਆਪਣੀ ਵਡਿਆਈ ਆਪ ਕਰਦਾ ਹੋਵੇ, ਉਹ ਅੰਦਰੋਂ ਥੋਥਾ ਹੁੰਦਾ ਹੈ।

ਇਕ ਦਿਨ ਗੁਰਦਵਾਰੇ ਦੇ ਗ੍ਰੰਥੀ ਨੇ ਗੁਰੂ ਜੀ ਨੂੰ ਦੱਸਿਆ ਕਿ ਸੁਥਰਾ ਸ਼ਾਹ ਕਦੇ ਗੁਰਦਵਾਰੇ ਨਹੀਂ ਆਉਂਦਾ। ਇਸ ਦਾ ਮਤਲਬ ਇਹ ਹੈ ਕਿ ਉਸ ਨੂੰ ਆਪਣੇ ਧਾਰਮਿਕ ਫ਼ਰਜ਼ਾਂ ਦੀ ਪਛਾਣ ਨਹੀਂ ਹੈ। ਗੁਰੂ ਜੀ ਨੇ ਸੁਥਰੇ ਤੋਂ ਪੁਛਿਆ ਕਿ ਤੂੰ ਗੁਰਦਵਾਰੇ ਕਿਉਂ ਨਹੀਂ ਜਾਂਦਾ ?

ਸੁਥਰੇ ਨੇ ਜਵਾਬ ਦਿੱਤਾ, "ਸੱਚੇ ਪਾਤਸ਼ਾਹ ! ਮੈਂ ਰੋਜ਼ਾਨਾ ਆਪ ਦੇ ਦਰਸ਼ਨ ਕਰਦਾ ਹਾਂ ਅਤੇ ਮੇਰੇ ਕਲਿਆਣ ਲਈ ਇਹੋ ਕਾਫ਼ੀ ਹੈ। ਮੈਂ ਗੁਰਦਵਾਰੇ ਨਹੀਂ ਜਾਂਦਾ, ਕਿਉਂਕਿ ਮੈਂ ਪੁਜਾਰੀਆਂ ਦੇ ਦਰਸ਼ਨ ਨਹੀਂ ਕਰਨਾ ਚਾਹੁੰਦਾ। ਉਹ ਭੇਟਾ ਦੇ ਇੱਛਕ ਹਨ, ਪਰ ਮੇਰੇ ਪਾਸ ਦੇਣ ਨੂੰ

ਕੁਝ ਨਹੀਂ । ਸੱਚੀ ਗੱਲ ਤਾਂ ਇਹ ਹੈ ਕਿ ਇਹ ਮੈਨੂੰ ਨਹੀਂ ਚਾਹੁੰਦੇ ਸਗੋਂ ਮੇਰੀ ਭੇਟਾ ਨੂੰ ਲੋੜਦੇ ਹਨ ।" ਇਸੇ ਤਰ੍ਹਾਂ ਕਈ ਕਹਾਣੀਆਂ ਪ੍ਰਚਲਤ ਹਨ ਜੋ ਇਹ ਜ਼ਾਹਿਰ ਕਰਦੀਆਂ ਹਨ ਕਿ ਸੁਥਰੇ ਸ਼ਾਹ ਨੂੰ ਮਖ਼ੌਲ ਕਰਨ ਦਾ ਸ਼ੌਕ ਸੀ ।

ਉਹ ਇਕ ਸ਼ਾਇਰ ਸੀ । ਆਪਣੀਆਂ ਕਵਿਤਾਵਾਂ ਵਿਚ ਉਹ ਪਿੰਗਲ ਦੀ ਕੈਦ ਨਹੀਂ ਮੰਨਦਾ ਸੀ । ਉਹ ਬਣਾਉਟੀ ਲਫ਼ਜ਼ ਵਰਤਣ ਦੀ ਕੋਸ਼ਿਸ਼ ਨਹੀਂ ਕਰਦਾ ਸੀ । ਉਹ ਆਪਣੇ ਅੰਦਰਲੇ ਭਾਵਾਂ ਨੂੰ ਵੱਧ ਤੋਂ ਵੱਧ ਸਪੱਸ਼ਟ ਕਰਨ ਦੀ ਇੱਕੋ ਇਕ ਇੱਛਾ ਰਖਦਾ ਸੀ । ਉਸ ਦੀਆਂ ਕਵਿਤਾਵਾਂ ਹਾਸ-ਰਸ ਤੇ ਸਿਆਣਪ ਨਾਲ ਭਰਪੂਰ ਹਨ । ਉਹ ਇਹ ਪ੍ਰਗਟ ਕਰਨ ਵਿਚ ਖ਼ੁਸ਼ੀ ਅਨੁਭਵ ਕਰਦਾ ਸੀ ਕਿ ਸੰਸਾਰੀ ਚੀਜ਼ਾਂ ਉਸ ਰੂਪ ਵਿਚ ਨਹੀਂ ਹਨ ਜਿਸ ਰੂਪ ਵਿਚ ਨਜ਼ਰ ਆਉਂਦੀਆਂ ਹਨ । ਉਹ ਇਹ ਦਰਸਾਉਣ ਦਾ ਯਤਨ ਕਰਦਾ ਸੀ ਕਿ ਲੋਕ ਅੰਦਰੋਂ ਹੋਰ ਹਨ ਤੇ ਬਾਹਰੋਂ ਹੋਰ ।

ਸੁਥਰਾ ਸ਼ਾਹ ਨਿਰਭੈ ਮਨੁੱਖ ਸੀ । ਉਹ, ਉਹੋ ਕੁਝ ਕਹਿੰਦਾ ਸੀ ਜੋ ਦਿਲੋਂ ਸੱਚ ਮੰਨਦਾ ਸੀ। ਉਹ ਇਸ ਗੱਲ ਦੀ ਪਰਵਾਹ ਨਹੀਂ ਕਰਦਾ ਸੀ ਕਿ ਉਸ ਦੇ ਸ਼ਬਦ ਕਿਸੇ ਨੂੰ ਕੌੜੇ ਲਗਣਗੇ । ਉਹ ਅਮੀਰ ਗ਼ਰੀਬ ਹਰੇਕ ਦੇ ਮੂੰਹ ਉੱਤੇ ਸੱਚੀ ਗੱਲ ਕਹਿਣ ਵਾਲਾ ਸੀ । ਇਹ ਕਿਹਾ ਜਾਂਦਾ ਹੈ ਕਿ ਜ਼ਿਆਦਾ ਮਨੁੱਖ ਅਜਿਹੇ ਹੁੰਦੇ ਹਨ ਜੋ ਚੰਗੀ ਲਗਣ ਵਾਲੀ ਗੱਲ ਹੀ ਕਰਦੇ ਹਨ ਅਤੇ ਬਹੁਤ ਥੋੜ੍ਹੇ ਮਨੁੱਖ ਅਜਿਹੇ ਹੁੰਦੇ ਹਨ ਜੋ ਕੌੜੀਆਂ ਗੱਲਾਂ ਕਹਿਣ ਦੀ ਦਲੇਰੀ ਰਖਦੇ ਹਨ। ਸੁਥਰਾ ਕੌੜੀ ਗੱਲ ਮੂੰਹ ਉੱਤੇ ਕਹਿਣ ਤੋਂ ਝਿਜਕਦਾ ਨਹੀਂ ਸੀ । ਅਸਲ ਵਿਚ ਇਹੋ ਹੀ ਉਸ ਦੀ ਵਡਿਆਈ ਸੀ ।

ਉਹ ਧਰਮ ਭਾਵ ਵਾਲਾ ਵੀ ਸੀ ਅਤੇ ਮਖ਼ੌਲੀਆ ਵੀ । ਉਸ ਦੇ ਧਾਰਮਿਕ ਵਿਚਾਰਾਂ ਨੇ ਉਸ ਨੂੰ ਉਦਾਸ ਨਹੀਂ ਬਣਾਇਆ ਸੀ । ਉਹ ਸਗੋਂ ਹਾਸਾ ਮਖੌਲ ਕਰਨ ਵਾਲਾ ਤੇ ਸਦਾ ਖ਼ੁਸ਼ ਰਹਿਣ ਵਾਲਾ ਸੀ ।

ਇਸ ਦੀ ਜੀਵਨੀ ਤੋਂ ਸਪੱਸ਼ਟ ਹੈ ਕਿ ਧਰਮ ਤੇ ਹਾਸ-ਰਾਸ ਇਕੱਠੇ ਰਹਿ ਸਕਦੇ ਹਨ ।

## ਪ੍ਰਸ਼ਨ

1. ਤੁਸੀਂ ਸੁਥਰਿਆਂ ਬਾਰੇ ਕੀ ਜਾਣਦੇ ਹੋ ?
2. ਗੁਰੂ ਜੀ ਨੂੰ ਸੁਥਰਾ ਸ਼ਾਹ ਕਿਵੇਂ ਲੱਭਾ ?
3. ਇਸ ਦਾ ਨਾਂ ਸੁਥਰਾ ਕਿਵੇਂ ਪ੍ਰਸਿੱਧ ਹੋਇਆ ?
4. ਸੁਥਰੇ ਬਾਰੇ ਕੁਝ ਕਹਾਣੀਆਂ ਸੁਣਾਓ ?

# ਭਾਈ ਨੰਦ ਲਾਲ

ਇਹ ਸਤਾਰ੍ਹਵੀਂ ਸਦੀ ਦੀ ਕਹਾਣੀ ਹੈ।

ਗ਼ਜ਼ਨੀ ਦੇ ਦਰਬਾਰ ਵਿਚ ਦੀਵਾਨ ਛੱਜੂ ਰਾਮ ਨਾਂ ਦਾ ਇਕ ਹਿੰਦੂ ਅਹਿਲਕਾਰ ਸੀ। ਉਹ ਆਪਣੇ ਮਾਲਕ ਦਾ ਪੂਰਾ ਇਤਬਾਰੀ ਸੀ। ਉਹ ਦਿਆਨਤਦਾਰ, ਕਾਬਿਲ ਤੇ ਵਫ਼ਾਦਾਰ ਆਦਮੀ ਸੀ। ਉਹ ਰਾਜਕਾਜ ਦੇ ਕੰਮ ਨੂੰ ਚੰਗੀ ਤਰ੍ਹਾਂ ਸਮਝਦਾ ਸੀ ਅਤੇ ਹਮੇਸ਼ਾ ਵੱਡੇ ਅਹੁਦਿਆਂ ਉੱਤੇ ਲੱਗਾ ਰਿਹਾ।

ਭਾਵੇਂ ਉਹ ਅਮੀਰ ਸੀ ਪਰ ਸੁਖੀ ਨਹੀਂ ਸੀ। ਉਸ ਦੇ ਸਾਰੇ ਬੱਚੇ ਬਚਪਨ ਵਿਚ ਹੀ ਮਰ ਜਾਂਦੇ ਸਨ। 51 ਸਾਲ ਦੀ ਉਮਰ ਵਿਚ ਫਿਰ ਉਸ ਉੱਤੇ ਭਗਵਾਨ ਦੀ ਮਿਹਰ ਹੋਈ। 1633 ਵਿਚ ਉਸ ਦੇ ਘਰ ਪੁੱਤਰ ਜਨਮਿਆ। ਉਸ ਦਾ ਨਾਂ ਨੰਦ ਲਾਲ ਰਖਿਆ ਗਿਆ। ਬੱਚੇ ਦੇ ਜਨਮ ਉੱਤੇ ਘਰ ਵਿਚ ਕੋਈ ਖ਼ੁਸ਼ੀ ਨਾ ਮਨਾਈ ਗਈ ਮਤਾਂ ਇਹ ਬੱਚਾ ਵੀ ਛੋਟੀ ਉਮਰ ਵਿਚ ਹੀ ਮਰ ਜਾਵੇ।

ਜਦੋਂ ਨੰਦ ਲਾਲ 6 ਸਾਲ ਦਾ ਹੋਇਆ ਤਾਂ ਉਸ ਨੂੰ ਅਰਬੀ, ਫ਼ਾਰਸੀ ਪੜ੍ਹਨ ਲਈ ਕਾਬਿਲ ਉਸਤਾਦ ਪਾਸ ਭੇਜਿਆ ਗਿਆ। ਬੱਚਾ ਹੁਸ਼ਿਆਰ ਸੀ। ਇਹ ਥੋੜ੍ਹੇ ਸਮੇਂ ਵਿਚ ਹੀ ਅਰਬੀ ਤੇ ਫ਼ਾਰਸੀ ਪੜ੍ਹ ਗਿਆ।

ਉਸ ਨੇ ਛੋਟੀ ਉਮਰ ਵਿਚ ਹੀ ਕਵਿਤਾ ਲਿਖਣ ਦਾ ਸ਼ੌਕ ਜ਼ਾਹਿਰ ਕੀਤਾ। ਉਸ ਨੇ ਅਜਿਹੀਆਂ ਸੁੰਦਰ ਨਜ਼ਮਾਂ ਲਿਖੀਆਂ ਕਿ ਉਸ ਸਮੇਂ ਦੇ ਪ੍ਰਸਿੱਧ ਸ਼ਾਇਰ ਵੀ ਉਸ ਦੀ ਉਪਮਾ ਕਰਦੇ ਸਨ।

ਨੰਦ ਲਾਲ ਅਜੇ ਬੱਚਾ ਹੀ ਸੀ ਕਿ ਉਸ ਦੀ ਮਾਂ ਮਰ ਗਈ। ਉਹ ਯਤੀਮ ਬਣ ਗਿਆ। ਕੁਝ ਵਰ੍ਹੇ ਪਿਛੋਂ ਉਸ ਦਾ ਪਿਤਾ ਵੀ ਚੜ੍ਹਾਈ ਕਰ ਗਿਆ। ਇਉਂ ਇਸ 19 ਸਾਲਾ ਗੱਭਰੂ ਨੂੰ ਜੀਵਨ ਸੰਗਰਾਮ ਦਾ ਸਾਹ-ਮਣਾ ਕਰਨਾ ਪਿਆ।

ਇਕ ਦਿਨ ਉਸ ਨੇ ਨਵਾਬ ਨੂੰ ਮਿਲਣ ਦਾ ਮਨ ਬਣਾਇਆ। ਉਸ ਨੇ ਮੁਲਾਕਾਤ ਸਮੇਂ ਨਵਾਬ ਤੋਂ ਪਿਤਾ ਵਾਲੇ ਅਹੁਦੇ ਦੀ ਮੰਗ ਕੀਤੀ। ਨਵਾਬ ਹੱਸ ਪਿਆ ਤੇ ਕਹਿਣ ਲਗਾ, "ਤੂੰ ਅਜੇ ਇੰਨਾ ਸਿਆਣਾ ਨਹੀਂ, ਤੇਰੀ ਉਮਰ ਇਸ ਅਹੁਦੇ ਲਈ ਛੋਟੀ ਹੈ। ਪਹਿਲਾਂ ਤੈਨੂੰ ਛੋਟੀਆਂ ਆਸਾਮੀਆਂ ਬਾਰੇ ਸੋਚਣਾ ਚਾਹੀਦਾ ਹੈ। ਸਮਾਂ ਪੈਣ ਉੱਤੇ ਵੱਡੇ ਅਹੁਦੇ ਲਈ ਯਤਨ ਕਰ ਲੈਣਾ।"

ਨਵਾਬ ਦੇ ਇਸ ਜਵਾਬ ਨੇ ਨੰਦ ਲਾਲ ਨੂੰ ਉਦਾਸ ਕਰ ਦਿੱਤਾ। ਉਸ ਨੇ ਸ਼ਾਹੀ ਦਰਬਾਰ ਵੱਲੋਂ ਸਦਾ ਲਈ ਮਨ ਮੋੜ ਲਿਆ। ਇਸ ਤੋਂ ਪਿਛੋਂ ਉਸ ਨੇ ਨਵਾਬ ਤੋਂ ਕਦੇ ਵੀ ਕੁਝ ਨਹੀਂ ਮੰਗਿਆ।

ਨੰਦ ਲਾਲ ਨੂੰ ਸਫ਼ਰ ਦਾ ਤੇ ਕਿਤਾਬਾਂ ਦਾ ਸ਼ੌਕ ਸੀ। ਨਵਾਬ ਪਾਸੋਂ ਕੋਰਾ ਜਵਾਬ ਮਿਲਣ ਪਿਛੋਂ ਹੁਣ ਉਸ ਨੂੰ ਗ਼ਜ਼ਨੀ ਵਿਚ ਠਹਿਰਨਾ ਬੇਅਰਥ ਮਾਲੂਮ ਹੋਣ ਲੱਗਾ। ਇਸ ਲਈ ਉਹ ਘਰ ਦਾ ਸਾਜ਼-ਸਾਮਾਨ ਵੇਚ ਵੱਟ ਕੇ ਇਕ ਕਾਫ਼ਲੇ ਨਾਲ ਹਿੰਦੁਸਤਾਨ ਚਲਾ ਆਇਆ। ਕੁਝ ਸਮੇਂ ਪਿਛੋਂ ਉਹ ਮੁਲਤਾਨ ਪੁੱਜਾ ਤੇ ਇਥੇ ਉਸ ਨੇ ਆਪਣਾ ਰਿਹਾਇਸ਼ੀ ਮਕਾਨ ਬਣਾ ਲਿਆ। ਇਥੇ ਰਹਿੰਦਿਆਂ ਥੋੜ੍ਹੇ ਸਮੇਂ ਵਿਚ ਹੀ ਨੇਕੀ ਤੇ ਇਲਮ ਸਦਕਾ ਉਸ ਦੇ ਬਹੁਤ ਸਾਰੇ ਦੋਸਤ ਬਣ ਗਏ। ਦੋ ਕੁ ਸਾਲਾਂ ਵਿਚ ਉਹ ਸ਼ਹਿਰ ਦੇ ਪ੍ਰਸਿੱਧ ਸੱਜਣਾਂ ਵਿਚ ਗਿਣਿਆ ਜਾਣ ਲੱਗ ਪਿਆ। ਇਥੇ ਹੀ ਸ਼ਹਿਰ ਦੇ ਇਕ ਚੰਗੇ ਖੱਤਰੀ ਘਰਾਣੇ ਵਿਚ ਉਸ ਦਾ ਵਿਆਹ ਹੋ ਗਿਆ।

ਉਸ ਦੀ ਘਰ ਵਾਲੀ ਨੇ ਨਾ ਕੇਵਲ ਉਸ ਨੂੰ ਘਰ ਦੀ ਖ਼ੁਸ਼ੀ ਹੀ ਦਿੱਤੀ ਸਗੋਂ ਜੀਵਨ ਵਿਚ ਕਈ ਬਰਕਤਾਂ ਬਖਸ਼ੀਆਂ। ਇਨ੍ਹਾਂ ਵਿਚੋਂ ਇਕ ਇਹ ਸੀ ਕਿ ਉਸ ਨੂੰ ਸਿੱਖ ਧਰਮ ਬਾਰੇ ਵਾਕਫ਼ੀ ਮਿਲਣ ਲੱਗੀ।

ਨੰਦ ਲਾਲ ਨੂੰ ਇਹ ਜਾਣ ਕੇ ਬੜੀ ਪ੍ਰਸੰਨਤਾ ਹੋਈ ਅਤੇ ਉਸ ਨੇ ਛੇਤੀ ਹੀ ਗੁਰਮੁਖੀ ਪੜ੍ਹ ਲਈ ਤਾਂ ਜੋ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰ ਸਕੇ।

ਨੰਦ ਲਾਲ ਸਮੇਂ ਨੂੰ ਵੀ ਕਦੇ ਅਜਾਈਂ ਨਹੀਂ ਜਾਣ ਦਿੰਦਾ ਸੀ। ਉਸ ਨੇ ਕਈ ਪੁਸਤਕਾਂ ਲਿਖੀਆਂ। ਕੁਝ ਕਿਤਾਬਾਂ ਵਿਚ ਉਸ ਨੇ ਅਕਾਲ-ਪੁਰਖ ਦੀ ਸਿਫ਼ਤ-ਸਲਾਹ ਕੀਤੀ ਅਤੇ ਦੂਜੀਆਂ ਵਿਚ ਸਿਖ ਧਰਮ ਦੀਆਂ ਖ਼ੂਬੀਆਂ ਨੂੰ ਬਿਆਨ ਕੀਤਾ। ਉਮਰ ਦੇ ਅੰਤਲੇ ਸਮੇਂ ਉਸ ਨੇ ਇਕ ਦੋ ਕਿਤਾਬਾਂ ਗੁਰੂ ਗੋਬਿੰਦ ਸਿੰਘ ਜੀ ਬਾਰੇ ਵੀ ਲਿਖੀਆਂ।

ਨੰਦ ਲਾਲ ਦੇ ਇਲਮ ਦੀ ਸ਼ੁਹਰਤ ਇੰਨੀ ਫੈਲੀ ਕਿ ਮੁਲਤਾਨ ਦੇ ਨਵਾਬ ਨੇ ਉਸ ਨੂੰ ਆਪਣਾ ਮੀਰ ਮੁਨਸ਼ੀ ਲਾ ਲਿਆ। ਨਵਾਬ ਉਸ ਦੇ ਕੰਮ ਤੇ ਬਹੁਤ ਖ਼ੁਸ਼ ਸੀ। ਪਰ ਦੂਜੇ ਅਹਿਲਕਾਰਾਂ ਵਿਚ ਈਰਖਾ ਦੀ ਅੱਗ ਭੜਕ ਉੱਠੀ। ਇਸ ਲਈ ਉਸ ਨੇ ਨੌਕਰੀ ਛੱਡ ਦਿੱਤੀ ਅਤੇ ਲੰਮੇ ਸਫ਼ਰ ਉੱਤੇ ਚਲ ਪਿਆ। ਉਸ ਨੇ ਲਾਹੌਰ, ਅੰਮ੍ਰਿਤਸਰ ਤੇ ਅਖ਼ੀਰ ਆਗਰੇ ਦੀ ਯਾਤਰਾ ਕੀਤੀ।

ਆਗਰੇ ਵਿਚ ਉਸਨੇ ਸ਼ਹਿਜ਼ਾਦਾ ਬਹਾਦਰ ਸ਼ਾਹ ਦੀ ਉਪਮਾ ਵਿਚ ਨਜ਼ਮਾਂ ਲਿਖੀਆਂ। ਇਨ੍ਹਾਂ ਨਜ਼ਮਾਂ ਨਾਲ ਸ਼ਹਿਜ਼ਾਦਾ ਬਹੁਤ ਖ਼ੁਸ਼ ਹੋਇਆ ਅਤੇ ਉਸ ਨੇ ਨੰਦ ਲਾਲ ਨੂੰ ਆਪਣਾ ਮੀਰ ਮੁਨਸ਼ੀ ਬਣਾ ਲਿਆ। ਥੋੜ੍ਹੇ ਸਮੇਂ ਵਿਚ ਹੀ ਦਰਬਾਰ ਵਿਚ ਨੰਦ ਲਾਲ ਅਰਬੀ, ਫ਼ਾਰਸੀ ਦੇ ਵਿਦ-ਵਾਨ ਅਤੇ ਸਰਕਾਰੀ ਕਾਗ਼ਜ਼ਾਂ ਦੀ ਨਵਿਸ਼ਤ ਕਰ ਕੇ ਮਸ਼ਹੂਰ ਹੋ ਗਿਆ।

ਕੁਝ ਸਮੇਂ ਬਾਅਦ ਦਰਬਾਰ ਵਿਚ ਉਸ ਦੀ ਮਾਨਤਾ ਘਟ ਗਈ। ਇਸ ਕਰਕੇ ਉਸ ਨੇ ਆਗਰਾ ਛੱਡਣ ਦਾ ਮਨ ਬਣਾ ਲਿਆ। ਉਹ ਗ਼ਜ਼ਨੀ ਤੋਂ ਆਪਣੇ ਨਾਲ ਇਕ ਨੌਕਰ ਲਿਆਇਆ ਸੀ ਜੋ ਸਦਾ ਹੀ ਉਸ ਦਾ ਸਾਥੀ ਰਿਹਾ। ਇਹ ਨੰਦ ਲਾਲ ਦਾ ਬਹੁਤ ਵਫ਼ਾਦਾਰ ਸੀ ਅਤੇ ਨੰਦ ਲਾਲ ਉਸ ਨੂੰ ਸਕੇ ਭਰਾ ਵਾਂਗ ਪਿਆਰ ਕਰਦਾ ਸੀ।

ਜਦੋਂ ਨੰਦ ਲਾਲ ਲਾਹੌਰ ਪੁੱਜਾ ਤਾਂ ਅਚਾਨਕ ਉਹ ਨੌਕਰ ਸੁਰਗ-ਵਾਸ ਹੋ ਗਿਆ। ਇਸ ਨਾਲ ਨੰਦ ਲਾਲ ਨੂੰ ਬਹੁਤ ਕਲੇਸ਼ ਹੋਇਆ।

ਉਸ ਨੇ ਜੀਵਨ ਦੀ ਨਾਸ਼ਮਾਨਤਾ ਅਤੇ ਜੀਵਨ ਦੇ ਮਨੋਰਥ ਬਾਰੇ ਸੋਚਣਾ ਸ਼ੁਰੂ ਕਰ ਦਿੱਤਾ। ਆਪਣੇ ਭਵਿਖ ਬਾਰੇ ਸੋਚਦਿਆਂ ਉਸ ਨੇ ਅਨੰਦਪੁਰ ਜਾਣ ਦਾ ਪੱਕਾ ਮਨ ਬਣਾ ਲਿਆ।

ਅਨੰਦਪੁਰ ਵਿਚ ਉਸ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਹੋਏ। ਉਸ ਨੇ ਆਪਣੀ ਸਾਰੀ ਵਿਥਿਆ ਸਤਿਗੁਰੂ ਨੂੰ ਸੁਣਾਈ। ਗੁਰੂ ਗੋਬਿੰਦ ਸਿੰਘ ਜੀ ਵਿਦਵਤਾ, ਵਫ਼ਾਦਾਰੀ ਤੇ ਸੱਚ ਦੇ ਖੋਜੀ ਹੋਣ ਕਰਕੇ ਉਸ ਨੂੰ ਪਿਆਰ ਕਰਨ ਲੱਗੇ। ਉਨ੍ਹਾਂ ਨੇ ਇਸ ਨੂੰ ਆਪਣਾ ਦਰਬਾਰੀ ਸ਼ਾਇਰ ਬਣਾ ਲਿਆ। ਇਸ ਨਾਲ ਨੰਦ ਲਾਲ ਪ੍ਰਸੰਨ ਜੀਵਨ ਜੀਉਣ ਲੱਗਾ।

ਉਹ ਇਥੋਂ ਦੀ ਰਿਹਾਇਸ਼ ਨਾਲ ਇੰਨਾ ਪ੍ਰਸੰਨ ਹੋਇਆ ਕਿ ਆਪਣੇ ਘਰ ਤੇ ਬੱਚਿਆਂ ਬਾਰੇ ਉੱਕਾ ਹੀ ਭੁੱਲ ਗਿਆ। ਉਹ ਤਨ, ਮਨ ਧਨ ਨਾਲ ਗੁਰੂ ਦੀ ਸੇਵਾ ਵਿਚ ਜੁਟ ਗਿਆ। ਉਸ ਦੇ ਜੀਵਨ ਦੀ ਸਭ ਤੋਂ ਵੱਡੀ ਖ਼ੁਸ਼ੀ ਗੁਰੂ ਜੀ ਦੀ ਉਪਮਾ ਵਿਚ ਨਜ਼ਮਾਂ ਲਿਖਣਾ ਸੀ। ਗੁਰੂ ਜੀ ਵੀ ਉਸ ਉੱਤੇ ਬਹੁਤ ਪ੍ਰਸੰਨ ਸਨ। ਇਸ ਤਰ੍ਹਾਂ ਗੁਰੂ ਦੀ ਸੇਵਾ ਵਿਚ ਰਹਿੰਦਿਆਂ, ਉਹ 1705 ਵਿਚ ਸੁਰਗਵਾਸ ਹੋ ਗਿਆ।

ਭਾਈ ਨੰਦ ਲਾਲ ਇਕ ਵਿਦਵਾਨ ਸੱਜਨ ਸੀ। ਉਹ ਸ਼ਾਇਰ ਸੀ। ਉਸ ਨੇ ਸੱਚ ਦੀ ਤਲਾਸ਼ ਵਿਚ ਆਪਣਾ ਜੀਵਨ ਬਤੀਤ ਕੀਤਾ। ਸਿੱਖਾਂ ਵਿਚ ਇਸ ਦੀਆਂ ਕਵਿਤਾਵਾਂ ਪੜ੍ਹਨ ਦਾ ਸ਼ੌਕ ਹੈ ਅਤੇ ਹੁਣ ਵੀ ਇਸ ਦੀ ਬਾਣੀ ਪ੍ਰਸੰਨਤਾ ਨਾਲ ਪੜ੍ਹੀ ਜਾਂਦੀ ਹੈ।

### ਪ੍ਰਸ਼ਨ

1. ਦੀਵਾਨ ਛੱਜੂ ਰਾਮ ਬਾਰੇ ਜੋ ਕੁਝ ਤੁਸੀਂ ਜਾਣਦੇ ਹੋ, ਲਿਖੋ ?
2. ਭਾਈ ਨੰਦ ਲਾਲ ਨੇ ਗ਼ਜ਼ਨੀ ਕਿਉਂ ਛੱਡੀ ?
3. ਭਾਈ ਨੰਦ ਲਾਲ ਦੇ ਮੁਲਤਾਨ ਦੇ ਜੀਵਨ ਬਾਰੇ ਲਿਖੋ ?
4. ਨੰਦ ਲਾਲ ਅਨੰਦਪੁਰ ਵਿਚ ਕੀ ਕਰਿਆ ਕਰਦਾ ਸੀ ?

# ਬਾਬਾ ਦੀਪ ਸਿੰਘ

ਬਾਬਾ ਦੀਪ ਸਿੰਘ ਦਾ ਜਨਮ ਜ਼ਿਲ੍ਹਾ ਲਾਹੌਰ ਦੇ ਇਕ ਪਿੰਡ ਪਹੂਵਿੰਡ ਵਿਚ 1682 ਨੂੰ ਹੋਇਆ। ਇਨ੍ਹਾਂ ਦੇ ਪਿਤਾ ਦਾ ਨਾਂ ਭਾਈ ਭਗਤਾ ਤੇ ਮਾਤਾ ਦਾ ਨਾਂ ਜਿਊਣੀ ਸੀ। ਇਨ੍ਹਾਂ ਦੇ ਮੁੱਢਲੇ ਜੀਵਨ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ।

ਜਦੋਂ ਇਹ 20 ਸਾਲ ਦੇ ਹੋਏ ਤਾਂ ਇਨ੍ਹਾਂ ਬਾਰੇ ਵਾਕਫ਼ੀ ਮਿਲਣ ਲੱਗੀ। ਜਵਾਨੀ ਦੀ ਉਮਰ ਵਿਚ ਇਹ ਪਿਤਾ, ਮਾਤਾ ਤੇ ਪਰਿਵਾਰ ਦੇ ਹੋਰ ਜੀਆਂ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਨਗਰ ਅਨੰਦਪੁਰ ਵਿਚ ਗਿਆ। ਇਨ੍ਹਾਂ ਦੇ ਪਿਤਾ ਦਾ ਮਨੋਰਥ ਗੁਰੂ ਘਰ ਦੀ ਸੇਵਾ ਸੀ। ਇਨ੍ਹਾਂ ਗੁਰੂ ਦੀ ਸੇਵਾ ਇੰਨੀ ਲਗਨ ਨਾਲ ਕੀਤੀ ਕਿ ਗੁਰੂ ਜੀ ਨੇ ਸਾਰੇ ਪਰਿਵਾਰ ਨੂੰ ਸਿਖੀ ਦੀ ਦਾਤ ਬਖ਼ਸ਼ੀ। ਕੁਝ ਸਮੇਂ ਪਿਛੋਂ ਭਾਈ ਭਗਤ ਸਿੰਘ ਤੇ ਜਿਊਣੀ ਵਾਪਸ ਪਿੰਡ ਆ ਗਏ, ਪਰ ਦੀਪ ਸਿੰਘ ਗੁਰੂ ਜੀ ਪਾਸ ਰਿਹਾ। ਉਸ ਨੇ ਸਦਾ ਹੀ ਗੁਰੂ ਦੇ ਸੰਗ ਰਹਿਣਾ ਪ੍ਰਵਾਨ ਕੀਤਾ।

ਜਦੋਂ ਗੁਰੂ ਗੋਬਿੰਦ ਸਿੰਘ ਨੇ ਪੰਜਾਬ ਛੱਡਿਆ ਅਤੇ ਦੱਖਣ ਵਿਚ ਨਦੇੜ ਵੱਲ ਚਾਲੇ ਪਾਏ ਤਾਂ ਉਨ੍ਹਾਂ ਨੇ ਬਾਬਾ ਦੀਪ ਸਿੰਘ ਨੂੰ ਦਮਦਮੇ ਸਾਹਿਬ ਦਾ ਮਹੰਤ ਬਣਾ ਕੇ ਇਥੋਂ ਦੀ ਸੇਵਾ ਸੌਂਪ ਦਿੱਤੀ। ਇਹ ਥਾਂ ਗੁਰੂ ਦੀ ਕਾਸ਼ੀ ਕਹਾਈ। ਇਥੇ ਰਹਿੰਦਿਆਂ ਬਾਬਾ ਦੀਪ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਦੀਆਂ ਚਾਰ ਬੀੜਾਂ ਹੱਥੀਂ ਲਿਖੀਆਂ।

ਦੀਪ ਸਿੰਘ ਵਿਹਲਾ ਰਹਿਣਾ ਪਸੰਦ ਨਹੀਂ ਕਰਦਾ ਸੀ। ਇਸ ਲਈ ਉਹ ਬਾਬਾ ਬੰਦਾ ਜੀ ਦੀ ਫ਼ੌਜ ਵਿਚ ਸ਼ਾਮਲ ਹੋ ਗਿਆ। ਉਨ੍ਹਾਂ

ਦੀ ਕਮਾਨ ਥੱਲੇ ਇਸ ਨੇ ਕਈ ਬਹਾਦਰੀ ਦੇ ਕਾਰਨਾਮੇ ਕੀਤੇ ਜਿਨ੍ਹਾਂ ਕਰਕੇ ਇਸ ਦੀ ਮਸ਼ਹੂਰੀ ਹੋ ਗਈ ਅਤੇ ਇਹ ਪ੍ਰਸਿੱਧ ਹੋ ਗਿਆ ਕਿ ਦੀਪ ਸਿੰਘ ਵੱਡੀ ਤੋਂ ਵੱਡੀ ਔਕੜ ਵਿਚ ਵੀ ਦਿਲ ਨਹੀਂ ਹਾਰਦਾ। ਇਥੇ ਇਹ ਯਾਦ ਰਖਣ ਵਾਲੀ ਗੱਲ ਹੈ ਕਿ ਦੀਪ ਸਿੰਘ ਇਕ ਵਿਦਵਾਨ ਮਹੰਤ ਸੀ।

ਇਸ ਤੋਂ ਪਿਛੋਂ ਕਾਫ਼ੀ ਚਿਰ ਤਕ ਬਾਬਾ ਦੀਪ ਸਿੰਘ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ, ਪਰ ਆਚਾਨਕ ਹੀ 1757 ਵਿਚ ਇਸ ਦਾ ਨਾਂ ਘਰ ਘਰ ਜਾਣਿਆ ਜਾਣ ਲੱਗਾ। ਇਹ ਚਮਤਕਾਰ ਇਉਂ ਹੋਇਆ।

1757 ਵਿਚ ਅਹਿਮਦ ਸ਼ਾਹ ਅਬਦਾਲੀ ਨੇ ਮੁਗ਼ਲਾਂ ਨੂੰ ਹਾਰ ਦਿੱਤੀ। ਉਸ ਨੇ ਬਹੁਤ ਸਾਰਾ ਲੁੱਟ ਦਾ ਮਾਲ ਇਕੱਠਾ ਕੀਤਾ ਅਤੇ ਅਣਗਿਣਤ ਬੱਚਿਆਂ, ਔਰਤਾਂ ਤੇ ਮਰਦਾਂ ਨੂੰ ਬੰਦੀ ਬਣਾਇਆ। ਦਿੱਲੀ ਤੇ ਮਥਰਾ ਦੀ ਲੁੱਟ ਪਿਛੋਂ ਅਹਿਮਦ ਸ਼ਾਹ ਦੇ ਸਿਪਾਹੀ ਪੰਜਾਬ ਵਿਚ ਆਏ ਪਰ ਇਥੇ ਸਿੱਖਾਂ ਨੇ ਉਨ੍ਹਾਂ ਦਾ ਡਟ ਕੇ ਟਾਕਰਾ ਕੀਤਾ।

ਸਿੱਖ ਸੂਰਬੀਰ ਇਨ੍ਹਾਂ ਉੱਤੇ ਟੁੱਟ ਕੇ ਪੈ ਗਏ। ਸਿੱਖਾਂ ਨੇ ਨਾ ਕੇਵਲ ਉਨ੍ਹਾਂ ਦਾ ਮਾਲ ਹੀ ਲੁੱਟ ਲਿਆ ਸਗੋਂ ਬੰਦੀ ਵੀ ਛੁੜਾ ਲਏ। ਅਹਿਮਦ ਸ਼ਾਹ ਗੁੱਸੇ ਨਾਲ ਭਰ ਗਿਆ। ਅਹਿਮਦ ਸ਼ਾਹ ਨੂੰ ਆਪਣੇ ਦੇਸ਼ ਜਾਣ ਦੀ ਕਾਹਲੀ ਸੀ, ਇਸ ਲਈ ਉਹ ਸਿੱਖਾਂ ਉੱਤੇ ਆਪਣਾ ਗੁੱਸਾ ਪੂਰੀ ਤਰ੍ਹਾਂ ਨਾ ਕੱਢ ਸਕਿਆ। ਉਸ ਨੇ ਆਪਣੇ ਲੜਕੇ ਤੈਮੂਰ ਨੂੰ ਪੰਜਾਬ ਦਾ ਗਵਰਨਰ ਬਣਾ ਕੇ ਇਥੇ ਛੱਡ ਦਿੱਤਾ। ਕਾਬੁਲ ਪਹੁੰਚ ਕੇ ਉਸ ਨੇ 8,000 ਫ਼ੌਜੀ ਜਹਾਨ ਖ਼ਾਂ ਦੀ ਕਮਾਨ ਹੇਠ ਸਿੱਖਾਂ ਦੀ ਤਾਕਤ ਖ਼ਤਮ ਕਰਨ ਲਈ ਭੇਜੇ। ਜਹਾਨ ਖ਼ਾਂ ਨੂੰ ਕੋਈ ਕਾਮਯਾਬੀ ਨਾ ਹੋਈ, ਇਸ ਲਈ ਇਕ ਹੋਰ ਜਰਨੈਲ ਬਹੁਤ ਵੱਡੀ ਫ਼ੌਜ ਦੇ ਕੇ ਭੇਜਿਆ ਗਿਆ।

ਇਹ ਜਰਨੈਲ ਸਿੱਖਾਂ ਦਾ ਜਾਨੀ ਦੁਸ਼ਮਨ ਸੀ। ਇਸ ਨੇ ਪੰਜਾਬ ਪਹੁੰਚਦੇ ਸਾਰ ਹੀ ਸਿੱਖਾਂ ਉੱਤੇ ਕਹਿਰ ਢਾਹੁਣੇ ਸ਼ੁਰੂ ਕਰ ਦਿੱਤੇ। ਇਸ ਨੇ ਬਹੁਤ ਸਾਰੇ ਸਿੱਖਾਂ ਨੂੰ ਕਤਲ ਕੀਤਾ ਅਤੇ ਬਹੁਤ ਸਾਰਿਆਂ ਦੇ ਘਰ ਘਾਟ

ਢਾਹ ਕੇ ਉਨ੍ਹਾਂ ਨੂੰ ਪਿੰਡਾਂ ਵਿਚੋਂ ਨਠਾ ਦਿੱਤਾ। ਅਣਗਿਣਤ ਸਿੱਖਾਂ ਨੂੰ ਜੰਗਲ ਦਾ ਵਾਸਾ ਇਖ਼ਤਿਆਰ ਕਰਨਾ ਪਿਆ। ਆਖ਼ਿਰ ਉਹ ਜ਼ਾਲਮ ਜਰਨੈਲ ਅੰਮ੍ਰਿਤਸਰ ਪਹੁੰਚ ਗਿਆ। ਉਸ ਨੇ ਗੁਰੂ ਰਾਮਦਾਸ ਸਰੋਵਰ ਨੂੰ ਮਿੱਟੀ ਨਾਲ ਪੂਰ ਦਿੱਤਾ। ਇਸੇ ਤਰ੍ਹਾਂ ਹਰਿਮੰਦਰ ਸਾਹਿਬ ਨੂੰ ਅਪਵਿੱਤਰ ਕਰਨ ਲਈ ਉਸ ਨੇ ਕਈ ਕੋਝੀਆਂ ਕਰਤੂਤਾਂ ਕੀਤੀਆਂ।

ਇਸ ਸਮੇਂ ਬਾਬਾ ਦੀਪ ਸਿੰਘ ਮਾਲਵੇ ਵਿਚ ਸੀ। ਉਸ ਨੇ ਅਹਿਮਦ ਸ਼ਾਹ ਦੇ ਜਰਨੈਲ ਦੀਆਂ ਵਾਰਦਾਤਾਂ ਸੁਣੀਆਂ। ਦੁਸ਼ਮਨਾਂ ਨੂੰ ਸਜ਼ਾ ਦੇਣ ਲਈ ਉਸ ਨੇ ਸਿੱਖ ਸੂਰਬੀਰਾਂ ਦਾ ਇਕ ਜਥਾ ਤਿਆਰ ਕੀਤਾ ਅਤੇ ਬਾਕੀ ਸਿੱਖਾਂ ਨੂੰ ਅੰਮ੍ਰਿਤਸਰ ਦੇ ਜ਼ਿਲ੍ਹੇ ਵਿਚ ਤਰਨਤਾਰਨ ਮਿਲਣ ਲਈ ਸੰਦੇਸ਼ ਭੇਜੇ। ਅਫ਼ਗਾਨ ਜਰਨੈਲ ਨੇ ਵੀ ਇਹ ਗੱਲ ਸੁਣ ਲਈ। ਉਸ ਨੇ ਅੰਮ੍ਰਿਤਸਰ ਵਿਚ ਭਾਰੀ ਫ਼ੌਜ ਤਿਆਰ ਕੀਤੀ ਅਤੇ ਸ਼ਹਿਰ ਤੋਂ ਚਾਰ ਮੀਲ ਦੂਰ ਸਿੱਖਾਂ ਦਾ ਟਾਕਰਾ ਕਰਨ ਲਈ ਅਗਾਂਹ ਵਧਿਆ।

ਇਸ ਵੇਲੇ ਸਿੱਖਾਂ ਦਾ ਜਥੇਦਾਰ ਬਾਬਾ ਦੀਪ ਸਿੰਘ ਸੀ। ਭਾਵੇਂ ਉਸ ਦੀ ਉਮਰ 75 ਸਾਲਾਂ ਦੀ ਸੀ ਪਰ ਉਸ ਵਿਚ ਜਵਾਨਾਂ ਵਾਲਾ ਜ਼ੋਰ ਤੇ ਤਕੜਾਈ ਸੀ। ਉਸ ਦੇ ਸਾਰੇ ਦੰਦ ਨਿਕਲ ਚੁੱਕੇ ਸਨ ਅਤੇ ਕੇਸ ਦੁੱਧ ਚਿੱਟੇ ਹੋ ਗਏ ਸਨ ਪਰ ਉਸ ਦੀਆਂ ਭੁਜਾਵਾਂ ਵਿਚ ਬਲ ਸੀ ਅਤੇ ਹੱਥਾਂ ਵਿਚ ਪੂਰੀ ਸਥਿਰਤਾ ਸੀ। ਉਸ ਨੇ ਬਾਲਪਨ ਤੋਂ ਹੀ ਆਪਣੀ ਜਵਾਨੀ ਨੂੰ ਸੰਭਾਲ ਕੇ ਰਖਿਆ ਹੋਇਆ ਸੀ। ਇਸ ਲਈ ਬੁਢਾਪੇ ਵਿਚ ਵੀ ਉਸ ਅੰਦਰ ਗੱਭਰੂਆਂ ਵਾਲੀ ਦਲੇਰੀ ਤੇ ਜਾਨ-ਬਾਜ਼ੀ ਸੀ। ਉਹ ਇਕੱਲਾ ਨਹੀਂ ਸੀ। ਉਸ ਨਾਲ ਬਹਾਦਰ ਸਿੱਖ ਸਿਪਾਹੀ ਤਿਆਰ-ਬਰ-ਤਿਆਰ ਸਨ।

ਪਿੰਡ ਗੋਲਵੜ ਦੇ ਪਾਸ ਸਿੱਖਾਂ ਤੇ ਦੁਸ਼ਮਨਾਂ ਦੀਆਂ ਫ਼ੌਜਾਂ ਆਹਮੋ-ਸਾਹਮਣੇ ਹੋਈਆਂ। ਦੁਸ਼ਮਨਾਂ ਨੇ ਸਿੱਖਾਂ ਨੂੰ ਕਾਫ਼ੀ ਨੁਕਸਾਨ ਪਹੁੰਚਾਇਆ ਕਿਉਂਕਿ ਉਨ੍ਹਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ। ਇਹ ਵੇਖ ਕੇ ਬਾਬਾ ਦੀਪ ਸਿੰਘ ਨੇ ਤਲਵਾਰ ਸੂਤ ਲਈ ਅਤੇ ਸਿੱਧੇ ਹਮਲੇ ਦਾ ਹੁਕਮ ਦੇ ਦਿੱਤਾ। ਸਿੱਖਾਂ ਨੇ ਤਲਵਾਰਾਂ ਲਿਸ਼ਕਾਈਆਂ ਤੇ ਲੋਹੇ ਨਾਲ ਲੋਹਾ

ਠਹਿਕਣ ਲੱਗਾ। ਧਰਤੀ ਖ਼ੂਨ ਨਾਲ ਲਾਲ ਰੱਤੀ ਹੋ ਗਈ। ਇਸ ਨਾਲ ਮੁਸਲਮਾਨ ਭੈ-ਭੀਤ ਹੋ ਗਏ ਅਤੇ ਸਿੱਖਾਂ ਨੇ ਅੱਗੇ ਵਧਣਾ ਸ਼ੁਰੂ ਕਰ ਦਿੱਤਾ। ਇਹ ਵੇਖ ਕੇ ਮੁਸਲਮਾਨ ਕਪਤਾਨ ਅਮਾਨ ਖ਼ਾਂ ਨੇ ਅੱਗੇ ਵਧ ਕੇ ਲਲਕਾਰਿਆ, "ਮੈਂ ਸੁਣਿਆ ਹੈ, ਬਾਬਾ ਦੀਪ ਸਿੰਘ ਸਿਪਾਹੀਆਂ ਵਿਚੋਂ ਸਭ ਨਾਲੋਂ ਬਹਾਦਰ ਹੈ। ਜੇ ਇਹ ਸੱਚ ਹੈ ਤਾਂ ਉਹ ਅਗਾਂਹ ਵਧੇ ਤੇ ਮੇਰੇ ਨਾਲ ਇਕੱਲੇ ਨਾਲ ਇਕੱਲਾ ਯੁੱਧ ਕਰ ਲਏ।" ਜਦੋਂ ਬਾਬਾ ਦੀਪ ਸਿੰਘ ਨੇ ਸੁਣਿਆ ਤਾਂ ਉਨ੍ਹਾਂ ਜਵਾਬ ਦਿੱਤਾ, "ਮੈਂ ਹਰ ਤਰ੍ਹਾਂ ਤਿਆਰ ਹਾਂ।"

ਦੋ ਸੂਰਬੀਰਾਂ ਦੀ ਲੜਾਈ ਸ਼ੁਰੂ ਹੋ ਗਈ। ਕਦੇ ਇਕ ਜਿੱਤਦਾ ਨਜ਼ਰ ਆਉਂਦਾ ਸੀ ਕਦੇ ਦੂਜਾ। ਦੋਵੇਂ ਇਕ ਦੂਜੇ ਦੇ ਵਾਰਾਂ ਦੀ ਰੋਕ ਥਾਮ ਕਰ ਰਹੇ ਸਨ। ਦੋਹਾਂ ਦੇ ਘੋੜੇ ਲੜਦਿਆਂ ਲੜਦਿਆਂ ਡਿਗ ਕੇ ਮਰ ਗਏ ਤਾਂ ਵੀ ਆਹਮੋਂ-ਸਾਹਮਣੀ ਲੜਾਈ ਜਾਰੀ ਰਹੀ। ਅਖ਼ੀਰ ਉੱਤੇ ਮੁਸਲਮਾਨ ਜਰਨੈਲ ਦਾ ਸਿਰ ਡਿਗ ਪਿਆ ਅਤੇ ਨਾਲ ਹੀ ਬਾਬਾ ਦੀਪ ਸਿੰਘ ਦਾ ਸਿਰ ਵੀ ਕੱਟਿਆ ਗਿਆ। ਪਰ ਉਹ ਸਿਰ ਤਲੀ ਉੱਤੇ ਟਿਕਾ ਕੇ ਅੱਗੇ ਵਧਦਾ ਜਾ ਰਿਹਾ ਸੀ। ਉਸ ਦਾ ਧੜ ਦਰਬਾਰ ਸਾਹਿਬ ਦੀ ਪਰਿਕਰਮਾ ਵਿਚ ਜਾ ਕੇ ਡਿੱਗਿਆ।

ਲੜਾਈ ਅਜੇ ਵੀ ਬੰਦ ਨਹੀਂ ਹੋਈ ਸੀ। ਇਹ ਕਾਫ਼ੀ ਚਿਰ ਤੱਕ ਚਲਦੀ ਰਹੀ। ਅਣਗਿਣਤ ਬਹਾਦਰ ਸਿੱਖਾਂ ਤੇ ਮੁਸਲਮਾਨਾਂ ਨੇ ਆਪਣੇ ਪ੍ਰਾਣਾਂ ਦੀ ਬਾਜ਼ੀ ਲਾਈ। ਅਖ਼ੀਰ ਉੱਤੇ ਸਿੱਖਾਂ ਦੀ ਜਿੱਤ ਹੋਈ।

ਸਿੱਖਾਂ ਦੀ ਇਸ ਜਿੱਤ ਦਾ ਸਿਹਰਾ ਬਾਬਾ ਦੀਪ ਸਿੰਘ ਦੇ ਸਿਰ ਬੱਝਦਾ ਹੈ। ਇਕ ਗੁਰਦਵਾਰਾ ਉਸ ਸਥਾਨ ਉੱਤੇ ਬਣਿਆ ਹੋਇਆ ਹੈ ਜਿਥੇ ਉਸ ਦਾ ਸਿਰ ਕੱਟਿਆ ਗਿਆ ਸੀ ਤੇ ਦੂਜਾ ਗੁਰਦਵਾਰਾ ਉਸ ਸਥਾਨ ਉੱਤੇ ਹੈ ਜਿਥੇ ਉਸ ਦਾ ਧੜ ਡਿੱਗਿਆ ਸੀ।

### ਪ੍ਰਸ਼ਨ

1. ਬਾਬਾ ਦੀਪ ਸਿੰਘ ਨੇ ਦਮਦਮੇ ਸਾਹਿਬ ਵਿਚ ਕੀ ਕੰਮ ਕੀਤਾ ?
2. ਉਹ ਬੰਦਾ ਜੀ ਦੇ ਜਥੇ ਵਿਚ ਕਿਉਂ ਸ਼ਾਮਲ ਹੋਇਆ ?
3. ਬਾਬਾ ਦੀਪ ਸਿੰਘ ਨੇ ਅਮਾਨ ਖ਼ਾਂ ਨੂੰ ਕੀ ਕਿਹਾ ?
4. ਬਾਬਾ ਦੀਪ ਸਿੰਘ ਨੇ ਕਿਵੇਂ-ਚੜ੍ਹਾਈ ਕੀਤੀ ?

# ਮਹਾਰਾਜਾ ਆਲਾ ਸਿੰਘ

ਪਟਿਆਲਾ ਫੂਲਕੀਆਂ ਰਿਆਸਤਾਂ ਵਿਚੋਂ ਇਕ ਸੀ। ਇਥੋਂ ਦਾ ਮਹਾਰਾਜਾ ਫੂਲ ਪਰਿਵਾਰ ਵਿਚੋਂ ਹੋਇਆ। ਗੁਰੂ ਹਰਿਗੋਬਿੰਦ ਜੀ ਨੇ ਫੂਲ ਨੂੰ ਵਰ ਦਿੱਤਾ ਸੀ ਕਿ ਉਸ ਦੇ ਪੁੱਤ ਪੋਤਰੇ ਰਾਜੇ ਬਣਨਗੇ।

ਫੂਲ ਨੂੰ ਕੁਝ ਰਾਜਸੀ ਸੱਤਾ ਆਪਣੇ ਪਿਉ ਦਾਦੇ ਤੋਂ ਮਿਲੀ ਅਤੇ ਕੁਝ ਉਸ ਨੇ ਲੜਾਈ ਨਾਲ ਵਧਾ ਲਈ ਸੀ। ਜਦੋਂ ਫੂਲ ਨੇ ਚਲਾਣਾ ਕੀਤਾ ਤਾਂ ਉਸ ਦਾ ਲੜਕਾ ਰਾਮ ਚੰਦ ਵਾਰਿਸ ਬਣਿਆ।

ਰਾਮ ਚੰਦ ਗੁਰੂ ਗੋਬਿੰਦ ਸਿੰਘ ਜੀ ਦਾ ਇਤਬਾਰੀ ਸਿੱਖ ਸੀ। ਉਹ ਗੁਰੂ ਜੀ ਤੋਂ ਅੰਮ੍ਰਿਤ ਛਕ ਕੇ ਰਾਮ ਸਿੰਘ ਬਣ ਗਿਆ। ਉਸ ਨੇ ਸਮੇਤ ਆਪਣੇ ਭਾਈ ਤ੍ਰਿਲੋਕ ਸਿੰਘ ਦੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਸੀ। ਗੁਰੂ ਜੀ ਨੇ ਉਨ੍ਹਾਂ ਨੂੰ ਇਕ ਚਿੱਠੀ ਲਿਖੀ ਜਿਸ ਵਿਚ ਦਰਜ ਸੀ "ਤੇਰਾ ਘਰ ਮੇਰਾ ਅਸੈ"। ਇਹ ਚਿੱਠੀ ਪਟਿਆਲੇ ਦੇ ਘਰਾਣੇ ਵਿਚ ਸੰਭਾਲੀ ਹੋਈ ਹੈ।

ਰਾਮ ਸਿੰਘ ਦੇ 6 ਪੁੱਤਰ ਸਨ। ਇਨ੍ਹਾਂ ਵਿਚੋਂ ਇਕ ਦਾ ਨਾਂ ਆਲਾ ਸਿੰਘ ਸੀ। ਇਸ ਦਾ ਜਨਮ 1691 ਨੂੰ ਹੋਇਆ। ਇਸ ਨੇ ਬਾਬਾ ਦੀਪ ਸਿੰਘ ਜੀ ਤੋਂ ਅੰਮ੍ਰਿਤ ਛਕਿਆ। ਉਹ 23 ਸਾਲਾਂ ਦਾ ਸੀ ਜਦੋਂ ਉਸ ਦੇ ਪਿਤਾ ਜੀ ਸੁਰਗਵਾਸ ਹੋ ਗਏ। ਉਸ ਨੇ ਬਰਨਾਲਾ ਨਗਰ ਵਸਾਇਆ ਤੇ ਇਸ ਨੂੰ ਆਪਣੀ ਰਾਜਧਾਨੀ ਬਣਾ ਲਿਆ।

ਉਸ ਦੀ ਦਿਨ ਬਦਿਨ ਵਧਦੀ ਤਾਕਤ ਨੂੰ ਦੇਖ ਕੇ ਗੁਆਂਢੀ ਮੁਸਲਮਾਨ ਰਾਜਪੂਤਾਂ ਨੇ ਉਸ ਉੱਤੇ 1731 ਵਿਚ ਧਾਵਾ ਬੋਲ ਦਿੱਤਾ।

ਜਲੰਧਰ ਦੇ ਸੂਬੇਦਾਰ ਤੇ ਮਲੇਰਕੋਟਲੇ ਦੇ ਨਵਾਬ ਨੇ ਰਾਜਪੂਤਾਂ ਦੀ ਮਦਦ ਕੀਤੀ। ਇਸ ਔਖੀ ਘੜੀ ਸਮੇਂ ਮਾਝੇ ਦੇ ਸਿੱਖ, ਜਿਨ੍ਹਾਂ ਦੀ ਅਗਵਾਈ ਬਾਬਾ ਦੀਪ ਸਿੰਘ ਜੀ ਕਰਦੇ ਸਨ, ਆਲਾ ਸਿੰਘ ਦੀ ਮਦਦ ਨੂੰ ਬਹੁੜੇ। ਭਾਰੀ ਲੜਾਈ ਪਿਛੋਂ ਸਿੱਖਾਂ ਨੂੰ ਫ਼ਤਿਹ ਮਿਲੀ ਤੇ ਸਰਹੰਦ ਦਾ ਸੂਬੇਦਾਰ ਇਸ ਲੜਾਈ ਵਿਚ ਮਾਰਿਆ ਗਿਆ।

ਇਸ ਜਿੱਤ ਨੇ ਆਲਾ ਸਿੰਘ ਨੂੰ ਬਹੁਤ ਸ਼ੁਹਰਤ ਦਿੱਤੀ ਅਤੇ ਉਸ ਦੇ ਜਥੇ ਦੀ ਗਿਣਤੀ ਚੋਖੀ ਵਧ ਗਈ। ਉਸ ਨੇ ਬਹੁਤ ਸਾਰੇ ਪਿੰਡਾਂ ਉੱਤੇ ਕਬਜ਼ਾ ਕੀਤਾ ਅਤੇ ਕਈ ਨਵੇਂ ਪਿੰਡ ਵਸਾਏ।

1745 ਵਿਚ ਉਸ ਉੱਤੇ ਦੂਜੀ ਵੇਰ ਔਖੀ ਘੜੀ ਆਈ। ਸਰਹੰਦ ਦੇ ਨਵੇਂ ਸੂਬੇਦਾਰ ਅਲੀ ਮੁਹੰਮਦ ਖ਼ਾਂ ਨੇ ਇਸ ਨੂੰ ਬੁਲਾਇਆ ਤੇ ਤਾਵਾਨ ਮੰਗਿਆ। ਜਦੋਂ ਇਹ ਸਰਹੰਦ ਗਿਆ ਤਾਂ ਇਸ ਨੂੰ ਕੈਦੀ ਬਣਾ ਲਿਆ ਗਿਆ। ਇਸ ਦੀ 2 ਸਾਲਾਂ ਪਿਛੋਂ ਬੰਦ ਖ਼ਲਾਸੀ ਹੋਈ ਅਤੇ ਮੁੜ ਇਹ ਆਪਣੇ ਰਾਜ ਦਾ ਮੁਖੀਆ ਬਣ ਗਿਆ।

ਨਾਦਰਸ਼ਾਹ ਤੇ ਅਬਦਾਲੀ ਦਿਆਂ ਹਮਲਿਆਂ ਨੇ ਦਿੱਲੀ ਦੇ ਬਾਦਸ਼ਾਹ ਦੀ ਤਾਕਤ ਖੇਰੂੰ ਖੇਰੂੰ ਕਰ ਦਿੱਤੀ ਸੀ। ਸਰਹੰਦ ਤੇ ਆਸ ਪਾਸ ਦਿਆਂ ਜ਼ਿਲ੍ਹਿਆਂ ਉੱਤੇ ਉਸ ਦੀ ਹਕੂਮਤ ਨਾਂ-ਮਾਤਰ ਸੀ। ਅਜਿਹੇ ਹਾਲਾਤ ਨੇ ਆਲਾ ਸਿੰਘ ਨੂੰ ਮੌਕਾ ਦਿੱਤਾ ਕਿ ਉਹ ਆਪਣੀ ਤਾਕਤ ਨੂੰ ਹੋਰ ਮਜ਼ਬੂਤ ਕਰ ਸਕੇ। ਇਸ ਨੇ ਭੱਟੀਆਂ ਨੂੰ ਭਾਰੀ ਹਾਰ ਦਿੱਤੀ। ਇਨ੍ਹਾਂ ਲੋਕਾਂ ਨੂੰ ਪਸ਼ੂ ਡੰਗਰ ਦੀ ਚੋਰੀ ਦੀ ਆਦਤ ਸੀ। 1752 ਵਿਚ ਇਸ ਨੇ ਸਨੌਰ ਦੇ ਪਰਗਣੇ ਉੱਤੇ ਕਬਜ਼ਾ ਕਰ ਲਿਆ। ਇਸ ਵਿਚ 84 ਪਿੰਡ ਸਨ। ਇਨ੍ਹਾਂ ਵਿਚੋਂ ਇਕ ਪਟਿਆਲਾ ਸੀ। ਇਥੇ ਇਸ ਨੇ ਇਕ ਕੱਚਾ ਕਿਲ੍ਹਾ ਬਣਾਇਆ ਜਿਸ ਨੂੰ ਘੇਰ ਸੋਢੀਆਂ ਕਹਿਣ ਲਗੇ।

ਲਾਹੌਰ ਦੀ ਹਕੂਮਤ ਮਾਝੇ ਦੇ ਸਿੱਖਾਂ ਉੱਤੇ ਜ਼ੁਲਮ ਢਾਹ ਰਹੀ ਸੀ। ਬਹੁਤ ਸਾਰੇ ਸਿੱਖ ਸੁੱਖ ਦਾ ਸਾਹ ਲੈਣ ਲਈ ਮਾਲਵੇ ਵੱਲ ਚਲੇ ਆਏ। ਇਨ੍ਹਾਂ ਨੇ ਸਰਹੰਦ ਦੇ ਨਵਾਬ ਤੋਂ ਕਰੜਾ ਬਦਲਾ ਲਿਆ। ਇਨ੍ਹਾਂ ਬਾਬਾ

ਆਲਾ ਸਿੰਘ ਨਾਲ ਮੇਲ ਕਰਕੇ ਮੁਸਲਮਾਨ ਰਾਜਪੂਤਾਂ ਤੇ ਪੁਰਾਣੇ ਦੁਸ਼ਮਨ ਭੱਟੀਆਂ ਨੂੰ ਸ਼ਿਕਸਤ ਦਿੱਤੀ। ਆਲਾ ਸਿੰਘ ਨੇ ਸਾਮਾਣੇ ਅਤੇ ਸੁਨਾਮ ਉੱਤੇ ਵੀ ਕਬਜ਼ਾ ਕਰ ਲਿਆ। ਇਸ ਨਾਲ ਇਸ ਦਾ ਬਹੁਤ ਬੋਲ ਬਾਲਾ ਹੋ ਗਿਆ।

1761 ਵਿਚ ਅਹਿਮਦ ਸ਼ਾਹ ਅਬਦਾਲੀ ਨੇ ਪਾਨੀਪਤ ਉੱਤੇ ਮਰ-ਹੱਟਿਆਂ ਦੇ ਖ਼ਿਲਾਫ਼ ਲੜਾਈ ਲੜੀ। ਬਾਬਾ ਆਲਾ ਸਿੰਘ ਨੇ ਮਰ-ਹੱਟਿਆਂ ਦੀ ਮਦਦ ਕੀਤੀ। ਇਸ ਨੇ ਸਰਹੰਦ ਦੇ ਨਵਾਬ ਨੂੰ ਵੀ ਬਿਪਤਾ ਪਾਈ ਹੋਈ ਸੀ। ਇਨ੍ਹਾਂ ਸਾਰੀਆਂ ਗੱਲਾਂ ਕਰਕੇ ਅਬਦਾਲੀ ਭੜਕਿਆ ਹੋਇਆ ਸੀ। ਉਸ ਨੇ 1762 ਵਿਚ ਬਰਨਾਲੇ ਉੱਤੇ ਹਮਲਾ ਕੀਤਾ ਤੇ ਆਲਾ ਸਿੰਘ ਨੂੰ ਬੰਦੀ ਬਣਾ ਲਿਆ।

ਜਦੋਂ ਆਲਾ ਸਿੰਘ ਅਬਦਾਲੀ ਦੇ ਪੇਸ਼ ਹੋਇਆ ਤਾਂ ਉਹ ਇਸ ਦੇ ਮਰਦਾਂ ਵਾਲੇ ਚਿਹਰੇ ਮੁਹਰੇ ਨੂੰ ਵੇਖ ਕੇ ਪਸੀਜ ਗਿਆ। ਉਸ ਨੇ ਇਸ ਦੀ ਘਰ ਵਾਲੀ ਪਾਸੋਂ 4 ਲੱਖ ਰੁਪਿਆ ਲੈ ਕੇ ਆਲਾ ਸਿੰਘ ਨੂੰ ਰਿਹਾ ਕਰ ਦਿੱਤਾ। ਬਾਦਸ਼ਾਹ ਆਲਾ ਸਿੰਘ ਨਾਲ ਬਗ਼ਲਗੀਰ ਹੋਇਆ ਅਤੇ ਇਸ ਨੂੰ ਖ਼ਿਲਅਤ ਦਿੱਤੀ। ਉਸ ਨੇ ਸਰਹੰਦ ਦੇ ਸੂਬੇਦਾਰ ਨੂੰ ਹੁਕਮ ਦਿੱਤਾ ਕਿ ਆਲਾ ਸਿੰਘ ਨੂੰ ਇਕ ਆਜ਼ਾਦ ਸਰਦਾਰ ਮੰਨਿਆ ਜਾਵੇ।

ਅਗਲੇ ਸਾਲ ਉਸ ਨੇ ਆਲਾ ਸਿੰਘ ਨੂੰ ਰਾਜੇ ਦਾ ਖ਼ਿਤਾਬ ਦਿੱਤਾ ਅਤੇ ਸਰਹੰਦ ਦਾ ਚਾਰਜ ਵੀ ਨਾਲ ਹੀ ਸੌਂਪ ਦਿਤਾ। ਆਲਾ ਸਿੰਘ 1765 ਵਿਚ ਸੁਰਗਵਾਸ ਹੋਇਆ।

ਮਹਾਰਾਜ ਆਲਾ ਸਿੰਘ ਬਹੁਤ ਸਾਦਾ ਜੀਵਨ ਬਿਤਾਉਂਦਾ ਸੀ। ਉਹ ਆਪਣੇ ਸਮੇਂ ਦੇ ਬਾਕੀ ਸਿੱਖ ਸਰਦਾਰਾਂ ਵਾਂਗ ਮੋਟਾ ਭੂਰਾ ਪਹਿਨਦਾ ਸੀ। ਉਹ ਵਰਣਾਂ ਜਾਤਾਂ ਦੇ ਵਿਤਕਰੇ ਛੱਡ ਕੇ ਲੋਕਾਂ ਲਈ ਸਾਂਝਾ ਲੰਗਰ ਚਲਾਉਂਦਾ ਸੀ। ਲੰਗਰ ਵਿਚ ਉਹ ਤੇ ਉਸ ਦੀ ਘਰ ਵਾਲੀ ਸੇਵਾਦਾਰ ਬਣ ਕੇ ਸੇਵਾ ਕਰਦੇ ਸਨ।

ਉਸ ਦੀ ਇਕੋ ਇਕ ਧਰਮ ਪਤਨੀ ਸੀ ਜਿਸ ਨੂੰ ਉਹ ਬਹੁਤ ਪਿਆਰ ਕਰਦਾ ਸੀ। ਉਸ ਦਾ ਜੀਵਨ ਪਵਿੱਤਰ ਸੀ। ਲੋਕ ਅੱਜ ਤੱਕ

ਉਸ ਦਾ ਸਤਿਕਾਰ ਕਰਦੇ ਹਨ ।

## ਪ੍ਰਸ਼ਨ

1. ਗੁਰੂ ਜੀ ਨੇ ਰਾਮ ਸਿੰਘ ਤੇ ਉਸ ਦੇ ਭਾਈ ਨੂੰ ਕੀ ਲਿਖਿਆ ਸੀ ?
2. ਸਰਹੰਦ ਦੇ ਸੂਬੇਦਾਰ ਨੇ ਆਲਾ ਸਿੰਘ ਨਾਲ ਕੀ ਸਲੂਕ ਕੀਤਾ ?
3. ਅਬਦਾਲੀ ਨੇ ਆਲਾ ਸਿੰਘ ਨਾਲ ਕਿਹੋ ਜਿਹਾ ਵਰਤਾਰਾ ਕੀਤਾ ?
4. ਤੁਸੀਂ ਆਲਾ ਸਿੰਘ ਦੀ ਸਾਦਗੀ ਬਾਰੇ ਕੀ ਜਾਣਦੇ ਹੋ ?

# ਬਾਬਾ ਫੂਲਾ ਸਿੰਘ

ਸਿੱਖਾਂ ਦੀ ਦਲੇਰੀ ਤੇ ਸੇਵਾ ਭਾਵ ਇਨ੍ਹਾਂ ਨੂੰ ਆਮ ਲੋਕਾਂ ਨਾਲੋਂ ਨਿਵੇਕਲੇ ਕਰਦੇ ਹਨ। ਇਨ੍ਹਾਂ ਦੋਹਾਂ ਗੁਣਾਂ ਕਰਕੇ ਅਕਾਲੀ ਫੂਲਾ ਸਿੰਘ ਬਾਕੀ ਸਿੱਖ ਬਹਾਦਰਾਂ ਵਿਚੋਂ ਸਿਰਮੌਰ ਸੀ।

ਅਕਾਲੀ ਫੂਲਾ ਸਿੰਘ ਦਾ ਜਨਮ ਜ਼ਿਲ੍ਹਾ ਹਿਸਾਰ ਦੇ ਇਕ ਛੋਟੇ ਜਿਹੇ ਪਿੰਡ ਸੀਹਾਂ ਵਿਚ 1716 ਨੂੰ ਹੋਇਆ। ਉਸ ਦਾ ਪਿਤਾ ਈਸ਼ਰ ਸਿੰਘ, ਜਦੋਂ ਅਜੇ ਫੂਲਾ ਸਿੰਘ ਬੱਚਾ ਹੀ ਸੀ, ਚੜ੍ਹਾਈ ਕਰ ਗਿਆ। ਮਰਨ ਵੇਲੇ ਈਸ਼ਰ ਸਿੰਘ ਨੇ ਆਪਣੇ ਮਿੱਤਰ ਅਕਾਲੀ ਨਰੈਣ ਸਿੰਘ ਨੂੰ ਆਪਣੇ ਮੰਜੇ ਕੋਲ ਬੁਲਾਇਆ ਤੇ ਧੀਮੀ ਜਿਹੀ ਆਵਾਜ਼ ਵਿਚ ਕਿਹਾ, "ਫੂਲਾ ਸਿੰਘ ਮੇਰਾ ਸਭ ਤੋਂ ਪਿਆਰਾ ਬੱਚਾ ਹੈ। ਮੇਰੇ ਮਰਨ ਪਿਛੋਂ ਇਸ ਦੀ ਦੇਖ ਭਾਲ ਕਰਨਾ।"

ਅਕਾਲੀ ਨਰੈਣ ਸਿੰਘ ਨੇ ਆਪਣੇ ਮਿੱਤਰ ਦੀ ਅੰਤਲੀ ਮੰਗ ਨੂੰ ਪੂਰੀ ਤਰ੍ਹਾਂ ਸਿਰੇ ਚਾੜ੍ਹਿਆ। ਉਸ ਨੇ ਫੂਲਾ ਸਿੰਘ ਦੀ ਪਰਵਰਿਸ਼ ਵਿਚ ਪੂਰੀ ਦਿਲਚਸਪੀ ਲਈ। ਫੂਲਾ ਸਿੰਘ ਬਚਪਨ ਵਿਚ ਹੀ ਆਪਣੀ ਨਿਡਰਤਾ ਤੇ ਸਰੀਰਕ ਤਾਕਤ ਕਰਕੇ ਮਸ਼ਹੂਰ ਹੋ ਗਿਆ ਸੀ।

ਅਜੇ ਫੂਲਾ ਸਿੰਘ 10 ਕੁ ਸਾਲਾਂ ਦਾ ਸੀ ਕਿ ਅਕਾਲੀ ਨਰੈਣ ਸਿੰਘ ਨੇ ਉਸ ਦੀ ਸਿਖਿਆ ਦਾ ਕੰਮ ਆਪ ਸੰਭਾਲ ਲਿਆ। ਸਭ ਤੋਂ ਪਹਿਲਾਂ ਉਸ ਨੇ ਉਸ ਨੂੰ ਗੁਰਮੁਖੀ ਸਿਖਾਈ। ਉਸ ਨੂੰ ਗੁਰੂ ਗ੍ਰੰਥ ਸਾਹਿਬ ਵਿਚੋਂ ਕਈ ਬਾਣੀਆਂ ਕੰਠ ਕਰਵਾਈਆਂ। ਉਸ ਨੂੰ ਸਿੱਖ ਇਤਿਹਾਸ, ਸਿੱਖ ਧਰਮ ਦੀਆਂ ਬੁਨਿਆਦੀ ਸਚਾਈਆਂ ਤੇ ਸ਼ਸਤਰ ਵਿਦਿਆ ਦੀ ਸਿਖਿਆ ਦਿੱਤੀ।

ਜਦੋਂ ਫੂਲਾ ਸਿੰਘ 14 ਸਾਲਾਂ ਦਾ ਹੋਇਆ ਤਾਂ ਉਸ ਦੇ ਮਾਤਾ ਜੀ ਚਲਾਣਾ ਕਰ ਗਏ। ਮਾਤਾ ਜੀ ਨੇ ਮਰਨ ਸਮੇਂ ਫੂਲਾ ਸਿੰਘ ਨੂੰ ਬੁਲਾ ਕੇ ਕਿਹਾ, "ਪਿਆਰੇ ਪੁੱਤਰ ! ਤੂੰ ਪਹਿਲਾਂ ਹੀ ਪਿਤਾ ਵੱਲੋਂ ਯਤੀਮ ਹੈਂ। ਥੋੜ੍ਹੇ ਚਿਰ ਨੂੰ ਮੈਂ ਵੀ ਨਹੀਂ ਹੋਵਾਂਗੀ। ਧਰਮ ਦੇ ਮਾਰਗ ਉੱਤੇ ਚਲਣਾ ਅਤੇ ਨਿਰਭੈ ਹੋ ਕੇ ਦੇਸ਼ ਦੀ ਸੇਵਾ ਕਰਨਾ।"

ਮਾਤਾ ਜੀ ਦੇ ਅੰਤਲੇ ਸ਼ਬਦਾਂ ਨੇ ਫੂਲਾ ਸਿੰਘ ਉੱਤੇ ਡੂੰਘਾ ਪ੍ਰਭਾਵ ਛਡਿਆ। ਉਸ ਨੇ ਆਪਣੇ ਹਿੱਸੇ ਦੀ ਜ਼ਮੀਨ ਤੇ ਜਾਇਦਾਦ ਆਪਣੇ ਭਰਾ ਨੂੰ ਸੌਂਪ ਦਿੱਤੀ ਅਤੇ ਆਪ ਅਕਾਲੀ ਨਰੈਣ ਸਿੰਘ ਦਾ ਪੈਰੋਕਾਰ ਬਣ ਗਿਆ। ਉਹ ਨਾ ਕੇਵਲ ਸੇਵਾ ਭਾਵ ਕਰਕੇ ਹੀ ਪ੍ਰਸਿੱਧ ਹੋਇਆ ਸਗੋਂ ਰਣ-ਤੱਤੇ ਵਿਚ ਉਸ ਦੀ ਬਹਾਦਰੀ ਦੀ ਵੀ ਧਾਂਕ ਪੈ ਗਈ। ਆਚਾਰ ਦੇ ਇਨ੍ਹਾਂ ਗੁਣਾਂ ਕਰਕੇ ਅਕਾਲੀ ਨਰੈਣ ਸਿੰਘ ਦੇ ਚਲਾਣੇ ਪਿਛੋਂ ਫੂਲਾ ਸਿੰਘ ਨੂੰ ਜੱਥੇ ਦਾ ਮੁਖੀ ਥਾਪਿਆ ਗਿਆ।

ਇਸ ਤੋਂ ਬਾਅਦ ਫੂਲਾ ਸਿੰਘ ਨੇ ਅੰਮ੍ਰਿਤਸਰ ਵਿਚ ਪੱਕੀ ਰਿਹਾਇਸ਼ ਕਰ ਲਈ ਅਤੇ ਉਹ ਦਿਨ ਰਾਤ ਹਰਿਮੰਦਰ ਸਾਹਿਬ ਦੀ ਸੇਵਾ ਸੰਭਾਲ ਵਿਚ ਜੁਟ ਗਿਆ। ਦਰਬਾਰ ਸਾਹਿਬ ਦੇ ਪੁਜਾਰੀ ਧਨ ਤੇ ਤਾਕਤ ਦੇ ਲੋਭੀ ਸਨ। ਅਕਾਲੀ ਜੀ ਨੇ ਇਨ੍ਹਾਂ ਨੂੰ ਸਿੱਧੇ ਰਸਤੇ ਪਾਉਣ ਦਾ ਯਤਨ ਕੀਤਾ।

1802 ਵਿਚ ਅਕਾਲੀ ਫੂਲਾ ਸਿੰਘ ਦਾ ਮਹਾਰਾਜਾ ਰਣਜੀਤ ਸਿੰਘ ਨਾਲ ਮੇਲ ਹੋਇਆ। ਮਹਾਰਾਜੇ ਨੇ ਅੰਮ੍ਰਿਤਸਰ ਉੱਤੇ ਕਬਜ਼ਾ ਕਰਨ ਦੀ ਨੀਅਤ ਨਾਲ ਭੰਗੀ ਮਿਸਲ ਉੱਤੇ ਧਾਵਾ ਕੀਤਾ। ਜਦੋਂ ਦੋਵੇਂ ਫ਼ੌਜਾਂ ਲੜਾਈ ਲਈ ਆਹਮੋਂ ਸਾਹਮਣੇ ਤਿਆਰ ਖੜੀਆਂ ਸਨ ਤਾਂ ਅਕਾਲੀ ਫੂਲਾ ਸਿੰਘ ਨੇ ਦੋਹਾਂ ਨੂੰ ਸੰਬੋਧਨ ਕੀਤਾ ਅਤੇ ਆਪੋ ਵਿਚ ਲੜਨ ਤੋਂ ਵਰਜਿਆ। ਦੋਹਾਂ ਫ਼ੌਜਾਂ ਨੇ ਇਨ੍ਹਾਂ ਦੀ ਆਗਿਆ ਮੰਨ ਲਈ ਅਤੇ ਸਮਝੌਤਾ ਹੋ ਕੇ ਲੜਾਈ ਟਲ ਗਈ।

ਇਸ ਤੋਂ ਪਿਛੋਂ ਅਕਾਲੀ ਫੂਲਾ ਸਿੰਘ ਨੇ ਕਈ ਢੰਗਾਂ ਨਾਲ ਮਹਾਰਾਜਾ ਰਣਜੀਤ ਸਿੰਘ ਦੀ ਮਦਦ ਕੀਤੀ। ਜਦੋਂ ਕਸੂਰ ਉੱਤੇ

ਹਮਲਾ ਕੀਤਾ ਤਾਂ ਜਿੱਤ ਦਾ ਸਿਹਰਾ ਅਕਾਲੀ ਫੂਲਾ ਸਿੰਘ ਤੇ ਉਸ ਦੇ ਜੱਥੇ ਦੇ ਸਿਰ ਉੱਤੇ ਬੱਝਾ। ਜਦੋਂ ਨਵਾਬ ਮੁਹੰਮਦ ਖ਼ਾਂ ਭਖਰ ਨੇ 1816 ਵਿਚ ਮਹਾਰਾਜਾ ਰਣਜੀਤ ਸਿੰਘ ਦੇ ਖਿਲਾਫ਼ ਬਗ਼ਾਵਤ ਕੀਤੀ ਤਾਂ ਮਹਾਰਾਜੇ ਨੇ ਅਕਾਲੀ ਫੂਲਾ ਸਿੰਘ ਤੇ ਸ. ਫ਼ਤਿਹ ਸਿੰਘ ਆਹਲੂਵਾਲੀਆ ਨੂੰ ਬਗ਼ਾਵਤ ਦਬਾਉਣ ਲਈ ਭੇਜਿਆ। ਇਤਿਹਾਸ ਦਸਦਾ ਹੈ ਕਿ ਅਕਾਲੀ ਫੂਲਾ ਸਿੰਘ ਦੇ ਸਾਹਮਣੇ ਨਵਾਬ ਦਾ ਇਕ ਇਕ ਕਿਲ੍ਹਾ ਤਾਬਿਆਦਾਰੀ ਕਬੂਲ ਕਰ ਗਿਆ।

ਇਹ ਅਕਾਲੀ ਫੂਲਾ ਸਿੰਘ ਹੀ ਸੀ ਜਿਸ ਦੇ 500 ਚੋਣਵੇਂ ਸਿੰਘਾਂ ਨੇ ਮੁਲਤਾਨ ਲੈਣ ਵਿਚ ਸਹਾਇਤਾ ਕੀਤੀ। ਉਹ ਭਾਵੇਂ ਲੜਾਈ ਵਿਚ ਜ਼ਖਮੀ ਹੋ ਗਿਆ ਪਰ ਲਗਾਤਾਰ ਲੜਾਈ ਲੜਦਾ ਰਿਹਾ। ਇਸ ਜਿੱਤ ਦੀ ਖ਼ੁਸ਼ੀ ਵਿਚ ਮਹਾਰਾਜਾ ਸਾਹਿਬ ਨੇ ਲਾਹੌਰ ਦੇ ਬਾਜ਼ਾਰਾਂ ਵਿਚ ਫੂਲਾ ਸਿੰਘ ਦਾ ਖ਼ੁਸ਼ੀ ਭਰਿਆ ਜਲੂਸ ਕਢਿਆ।

ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਪਿਸ਼ਾਵਰ ਉੱਤੇ ਹਮਲਾ ਕੀਤਾ ਤਾਂ ਅਕਾਲੀ ਫੂਲਾ ਸਿੰਘ ਨੇ ਬਹਾਦਰੀ ਦੇ ਜੌਹਰ ਵਿਖਾਏ। ਸੱਚੀ ਗੱਲ ਤਾਂ ਇਹ ਹੈ ਕਿ ਅਕਾਲੀ ਫੂਲਾ ਸਿੰਘ ਤੇ ਉਸ ਦੇ ਜੱਥੇ ਦੀ ਬਹਾਦਰੀ ਕਾਰਣ ਹੀ ਮਹਾਰਾਜਾ ਰਣਜੀਤ ਸਿੰਘ ਨੂੰ ਪਿਸ਼ਾਵਰ ਦੀ ਫ਼ਤਿਹ ਨਸੀਬ ਹੋਈ।

ਜਦੋਂ ਕਸ਼ਮੀਰ ਨੂੰ ਫ਼ਤਿਹ ਕਰਨ ਦਾ ਖ਼ਿਆਲ ਆਇਆ ਤਾਂ ਅਕਾਲੀ ਫੂਲਾ ਸਿੰਘ ਤੇ ਸ਼ਹਿਜ਼ਾਦਾ ਖੜਕ ਸਿੰਘ ਨੂੰ ਮੁਹਿੰਮ ਉੱਤੇ ਤੋਰਿਆ ਗਿਆ। ਇਨ੍ਹਾਂ ਦੋਹਾਂ ਨੇ ਰਾਜੌੜੀ ਤੇ ਦੂਜੇ ਥਾਵਾਂ ਤੇ ਸਰਦਾਰਾਂ ਨੂੰ ਇਕ ਇਕ ਕਰ ਕੇ ਮਹਾਰਾਜੇ ਦੀ ਤਾਬਿਆਦਾਰੀ ਹੇਠਾਂ ਲਿਆਂਦਾ।

ਪਿਸ਼ਾਵਰ ਫ਼ਤਿਹ ਕਰਨ ਪਿਛੋਂ ਮਹਾਰਾਜਾ ਸਾਹਿਬ ਨੇ ਦੋਸਤ ਮੁਹੰਮਦ ਨੂੰ ਇਥੋਂ ਦਾ ਸੂਬੇਦਾਰ ਬਣਾਇਆ। ਦੋਸਤ ਮੁਹੰਮਦ ਨੇ 1823 ਵਿਚ ਬਗ਼ਾਵਤ ਕਰ ਦਿੱਤੀ। ਦੂਜੇ ਮੁਸਲਮਾਨ ਸਰਦਾਰਾਂ ਨੇ ਉਸ ਦਾ ਸਾਥ ਦਿੱਤਾ। ਉਨ੍ਹਾਂ ਨੇ ਦਰਿਆ ਸਿੰਧ ਤੋਂ ਪਾਰ ਦੇ ਸਾਰੇ ਕਿਲ੍ਹਿਆਂ ਉੱਤੇ ਕਬਜ਼ਾ ਜਮਾ ਲਿਆ। ਸਿੱਖ ਫ਼ੌਜਾਂ ਸ਼ਹਿਜ਼ਾਦਾ

ਸ਼ੇਰ ਸਿੰਘ ਦੀ ਕਮਾਨ ਹੇਠ ਚੜ੍ਹੀਆਂ। ਉਨ੍ਹਾਂ ਨੇ ਦਰਿਆ ਸਿੰਧ ਨੂੰ ਪਾਰ ਕਰਨ ਲਈ ਕਿਸ਼ਤੀਆਂ ਦਾ ਪੁਲ ਬਣਾਇਆ। ਕੁੱਝ ਦੇਰ ਪਿਛੋਂ ਮੁਸਲਮਾਨਾਂ ਨੇ ਇਹ ਪੁਲ ਤੋੜ ਦਿਤਾ। ਹੁਣ ਦਰਿਆ ਸਿੰਧ ਦੇ ਆਰ ਪਾਰ ਸਿੱਖ ਇਕ ਦੂਜੇ ਦੀ ਮਦਦ ਕਰਨ ਤੋਂ ਵਾਂਝੇ ਹੋ ਗਏ। ਇਸ ਨਾਲ ਮਹਾਰਾਜਾ ਰਣਜੀਤ ਸਿੰਘ ਉਦਾਸ ਹੋ ਗਿਆ। ਉਨ੍ਹਾਂ ਨੂੰ ਇਹ ਨਹੀਂ ਸੁਝਦਾ ਸੀ ਕਿ ਹੁਣ ਕੀ ਕੀਤਾ ਜਾਵੇ। ਅਕਾਲੀ ਫੂਲਾ ਸਿੰਘ ਅੱਗੇ ਵਧਿਆ ਤੇ ਉਸ ਨੇ ਮਹਾਰਾਜੇ ਨੂੰ ਕਿਹਾ, "ਆਓ! ਘੋੜਿਆਂ ਨਾਲ ਹੀ ਦਰਿਆ ਵਿਚ ਠਿਲ੍ਹ ਪਈਏ।" ਇਹ ਕਹਿੰਦਿਆਂ ਉਸ ਨੇ ਆਪਣਾ ਘੋੜਾ ਦਰਿਆ ਵਿਚ ਠੇਲ੍ਹ ਦਿੱਤਾ। ਮਹਾਰਾਜੇ ਨੇ ਤੇ ਉਸ ਦੀਆਂ ਫ਼ੌਜਾਂ ਨੇ ਪੈਰਵੀ ਕੀਤੀ। ਭਾਵੇਂ ਬਹੁਤ ਸਿੰਘ ਦਰਿਆ ਵਿਚ ਰੁੜ੍ਹ ਗਏ ਪਰ ਬਹੁਤ ਸਾਰੇ ਦਰਿਆ ਦੇ ਦੂਜੇ ਕਿਨਾਰੇ ਉੱਤੇ ਤਰ ਨਿਕਲੇ। ਇਸ ਨਾਲ ਸਿੱਖ ਫ਼ੌਜਾਂ ਵਿਚ ਆਸ ਉਮੀਦ ਦੀ ਲਹਿਰ ਦੌੜ ਗਈ।

ਸਵੇਰ ਵੇਲੇ ਫ਼ੌਜਾਂ ਨੇ ਚੜ੍ਹਾਈ ਦੀ ਤਿਆਰੀ ਕੀਤੀ। ਜਦੋਂ ਇਹ ਸੁਣਿਆ ਕਿ ਬਹੁਤ ਸਾਰਾ ਮਲਖਈਆ 40 ਤੋਪਾਂ ਤੇ 10 ਹਜ਼ਾਰ ਸਿਪਾਹੀ ਨਾਲ ਆ ਗਿਆ ਹੈ ਤਾਂ ਸਿੰਘਾਂ ਦੇ ਮਨ ਵਿਚ ਦੁਚਿੱਤੀ ਆ ਗਈ। ਅਕਾਲੀ ਫੂਲਾ ਸਿੰਘ ਅਜਿਹੀ ਦੁਚਿੱਤੀ ਬਰਦਾਸ਼ਤ ਨਹੀਂ ਕਰ ਸਕਦਾ ਸੀ। ਉਸ ਨੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅਰਦਾਸਾ ਸੋਧਿਆ ਅਤੇ ਫ਼ਤਿਹਯਾਬੀ ਲਈ ਬੇਨਤੀ ਕੀਤੀ। ਇਸ ਤੋਂ ਪਿਛੋਂ ਉਸ ਨੇ ਹਮਲੇ ਦਾ ਹੁਕਮ ਦੇ ਦਿੱਤਾ।

ਜਦੋਂ ਸੂਰਮੇ ਘਮਸਾਣ ਦੇ ਯੁੱਧ ਵਿਚ ਸਨ ਤਾਂ ਇਕ ਗੋਲੀ ਅਕਾਲੀ ਫੂਲਾ ਸਿੰਘ ਦੇ ਵੱਜੀ। ਉਸ ਨੇ ਦਿਲ ਨਹੀਂ ਛੱਡਿਆ ਅਤੇ ਸਿੱਖ ਸਿਪਾਹੀਆਂ ਨੂੰ ਲਲਕਾਰਿਆ, "ਖ਼ਾਲਸਾ ਜੀ! ਵਧਦੇ ਜਾਓ, ਵਧਦੇ ਜਾਓ।" ਸਿੰਘ ਲੜਦੇ ਗਏ ਅਤੇ ਵਧਦੇ ਗਏ।

ਇਸ ਮੌਕੇ ਅਕਾਲੀ ਫੂਲਾ ਸਿੰਘ ਦੇ ਹਾਥੀ ਦੇ ਤਿੰਨ ਗੋਲੀਆਂ ਲਗੀਆਂ। ਮਹਾਵਤ ਮਰ ਗਿਆ ਪਰ ਅਕਾਲੀ ਜੀ ਉਸੇ ਤਰ੍ਹਾਂ ਡਟੇ

ਰਹੇ । ਤੁਰੰਤ ਹੀ ਅਕਾਲੀ ਜੀ ਨੇ ਸਿਪਾਹੀਆਂ ਨੂੰ ਘੋੜੇ ਛੱਡ ਦੇਣ ਲਈ ਕਿਹਾ ਅਤੇ ਪੈਦਲ ਧਾਵਾ ਬੋਲਣ ਦਾ ਆਦੇਸ਼ ਦਿੱਤਾ । ਅਕਾਲੀ ਸਿੰਘ ਇੰਨੀ ਤੁੰਦੀ ਨਾਲ ਲੜੇ ਕਿ ਮੁਸਲਮਾਨ ਫ਼ੌਜਾਂ ਦੇ ਪੈਰ ਉੱਖੜ ਗਏ ਤੇ ਉਹ ਪਿਛੇ ਹਟਣ ਲੱਗ ਪਈਆਂ । ਇਹ ਗੱਲ ਅਫ਼ਸੋਸ ਨਾਲ ਕਹਿਣੀ ਪੈਂਦੀ ਹੈ ਕਿ ਇਸ ਲੜਾਈ ਵਿਚ ਅਕਾਲੀ ਫੂਲਾ ਸਿੰਘ ਚੜ੍ਹਾਈ ਕਰ ਗਿਆ ।

ਉਸ ਦੀ ਮੌਤ ਦੀ ਖ਼ਬਰ ਨੇ ਚੌਹੀਂ ਪਾਸੀਂ ਹਰਾਸ ਫੈਲਾ ਦਿੱਤਾ ਪਰ ਮਹਾਰਾਜਾ ਰਣਜੀਤ ਸਿੰਘ ਸਭ ਨਾਲੋਂ ਜ਼ਿਆਦਾ ਉਦਾਸ ਹੋਏ । ਕਹਿੰਦੇ ਹਨ ਕਿ ਉਹ ਆਪਣੇ ਬਹਾਦਰ ਦੋਸਤ ਦੀ ਲੋਥ ਨੂੰ ਵੇਖ ਕੇ ਅੱਖਾਂ ਵਿਚ ਹੰਝੂ ਭਰ ਕੇ ਡਡਿਆ ਉੱਠੇ ।

ਅਕਾਲੀ ਫੂਲਾ ਸਿੰਘ ਦਾ ਕੱਦ ਬਹੁਤ ਲੰਮਾ ਨਹੀਂ ਸੀ ਪਰ ਉਸ ਦਾ ਸਰੀਰ ਨਰੋਆ ਤੇ ਗਠਿਆ ਹੋਇਆ ਸੀ । ਲੋਕ ਕਹਿੰਦੇ ਸਨ ਕਿ ਇਸ ਦਾ ਸਰੀਰ ਅਸਪਾਤ ਦਾ ਬਣਿਆ ਹੋਇਆ ਸੀ । ਉਹ ਬਹਾਦਰ ਸੂਰਮਾ, ਚੁਸਤ ਘੋੜ ਸਵਾਰ ਤੇ ਤਲਵਾਰ ਦਾ ਧਨੀ ਸੀ । ਉਸ ਦਾ ਅਕਾਲ ਪੁਰਖ ਉੱਤੇ ਦ੍ਰਿੜ ਭਰੋਸਾ ਸੀ । ਔਖੇ ਸਮੇਂ ਉਹ ਦਿਲ ਨਹੀਂ ਛਡਦਾ ਸੀ ।

ਉਹ ਬਿਲਕੁਲ ਬੇਗ਼ਰਜ਼ ਸੀ । ਉਸ ਦਾ ਸਭ ਤੋਂ ਵੱਡਾ ਸ਼ੌਕ ਬਾਣੀ ਪੜ੍ਹਨਾ ਤੇ ਸ਼ਬਦ ਗਾਉਣਾ ਸੀ । ਉਸ ਨੇ ਵਿਆਹ ਨਹੀਂ ਕਰਵਾਇਆ ਸੀ ਅਤੇ ਆਪਣਾ ਸਾਰਾ ਜੀਵਨ ਕੌਮ ਦੀ ਸੇਵਾ ਵਿਚ ਅਰਪਨ ਕੀਤਾ ਹੋਇਆ ਸੀ ।

ਉਹ ਹਮੇਸ਼ਾ ਗੁਰਦਵਾਰੇ ਵਿਚ ਟਿਕਾਣਾ ਕਰਦਾ ਸੀ । ਜਦੋਂ ਮਹਾਰਾਜਾ ਰਣਜੀਤ ਸਿੰਘ ਉਸ ਨੂੰ ਸਰਕਾਰੀ ਮਹਿਲਾਂ ਵਿਚ ਰਹਿਣ ਵਾਸਤੇ ਕਹਿੰਦਾ ਤਾਂ ਉਹ ਸਾਫ਼ ਇਨਕਾਰ ਕਰ ਦਿੰਦਾ । ਉਸ ਦਾ ਜੀਵਨ ਤਪ ਤੇ ਤਿਆਗ ਦਾ ਸੀ । ਅੱਜ ਤੱਕ ਸਿੱਖ ਉਸ ਨੂੰ ਮਾਣ ਨਾਲ ਯਾਦ ਕਰਦੇ ਹਨ ਤੇ ਕਰਦੇ ਰਹਿਣਗੇ ।

## ਪ੍ਰਸ਼ਨ

1. ਅਕਾਲੀ ਫੂਲਾ ਸਿੰਘ ਦੇ ਪਿਤਾ ਨੇ ਅਕਾਲੀ ਨਰੈਣ ਸਿੰਘ ਨੂੰ ਕੀ ਕਿਹਾ ਸੀ ?
2. ਫੂਲਾ ਸਿੰਘ ਦੀ ਮਾਂ ਨੇ ਅੰਤ ਸਮੇਂ ਪੁੱਤਰ ਨੂੰ ਕੀ ਨਸੀਹਤ ਦਿੱਤੀ ਸੀ ?
3. ਫੂਲਾ ਸਿੰਘ ਦੀ ਬਹਾਦਰੀ ਦੀ ਕਹਾਣੀ ਸੁਣਾਓ ।
3. ਕਿਨ੍ਹਾਂ ਕਾਰਣਾਂ ਕਰਕੇ ਸਿੱਖ ਅਕਾਲੀ ਫੂਲਾ ਸਿੰਘ ਨੂੰ ਯਾਦ ਕਰਦੇ ਹਨ ?

# ਸਰਦਾਰ ਹਰੀ ਸਿੰਘ ਨਲੂਆ

ਸਰਦਾਰ ਹਰੀ ਸਿੰਘ ਪੰਜਾਬ ਭਰ ਵਿਚ ਜਾਣਿਆ ਜਾਂਦਾ ਹੈ। ਸਰਹੱਦੀ ਸੂਬੇ ਵਿਚ ਉਹ ਇਥੋਂ ਨਾਲੋਂ ਵੀ ਜ਼ਿਆਦਾ ਮਸ਼ਹੂਰ ਹੈ। ਉਹ ਮੁਸ਼ਕਿਲ ਤੋਂ ਮੁਸ਼ਕਿਲ ਘੜੀ ਵਿਚ ਵੀ ਦਿਲ ਨਹੀਂ ਛੱਡਦਾ ਸੀ। ਉਸ ਦਿਆਂ ਦੁਸ਼ਮਨਾਂ ਨੇ ਕਈ ਢੰਗਾਂ ਨਾਲ ਉਸ ਦੇ ਜੀਵਨ ਦਾ ਅੰਤ ਕਰਨਾ ਚਾਹਿਆ। ਪਰ ਸਰਦਾਰ ਹਰੀ ਸਿੰਘ ਨਲੂਆ ਉਨ੍ਹਾਂ ਨਾਲੋਂ ਜ਼ਿਆਦਾ ਹੁਸ਼ਿਆਰ ਤੇ ਵਧੇਰੇ ਤਾਕਤਵਰ ਸਾਬਤ ਹੋਇਆ।

ਉਸ ਦੇ ਇਸ ਗੁਣ ਨੂੰ ਪ੍ਰਗਟ ਕਰਦੀ ਇਕ ਕਹਾਣੀ ਪ੍ਰਚਲਤ ਹੈ। ਬਾਜ਼ ਗੁਲ ਖ਼ਾਂ ਨਾਂ ਦੇ ਇਕ ਮੁਸਲਮਾਨ ਨੇ ਸ. ਹਰੀ ਸਿੰਘ ਨੂੰ ਖਾਣੇ ਲਈ ਬੁਲਾਵਾ ਭੇਜਿਆ। ਉਸ ਨੇ ਬੇਨਤੀ ਕੀਤੀ ਕਿ ਉਹ ਚਾਰ ਪੰਜ ਆਦਮੀਆਂ ਤੋਂ ਜ਼ਿਆਦਾ ਨਾ ਲਿਆਉਣ, ਕਿਉਂਕਿ ਉਹ ਜ਼ਿਆਦਾ ਆਦਮੀਆਂ ਦੇ ਖਾਣੇ ਦਾ ਪ੍ਰਬੰਧ ਨਹੀਂ ਕਰ ਸਕਦਾ। ਸਰਦਾਰ ਹਰੀ ਸਿੰਘ ਨੇ ਬੁਲਾਵਾ ਪ੍ਰਵਾਨ ਕਰ ਲਿਆ ਅਤੇ ਆਪਣੇ ਨਾਲ ਚਾਰ ਆਦਮੀ ਲਿਆਉਣ ਦਾ ਇਕਰਾਰ ਕੀਤਾ।

ਖ਼ਾਨ ਫ਼ਰੇਬ ਕਰ ਰਿਹਾ ਸੀ। ਉਸ ਦੀ ਜ਼ਬਾਨ ਉੱਤੇ ਹੋਰ ਸੀ ਤੇ ਮਨ ਵਿਚ ਹੋਰ ਸੀ। ਉਸ ਨੇ ਆਪਣੇ ਘਰ ਵਿਚ ਬਹੁਤ ਸਾਰੇ ਪਠਾਣ ਇਕੱਠੇ ਕੀਤੇ ਹੋਏ ਸਨ ਤੇ ਉਨ੍ਹਾਂ ਨੂੰ ਸਮਝਾਇਆ ਹੋਇਆ ਸੀ ਕਿ ਜਦੋਂ ਸਰਦਾਰ ਖਾਣਾ ਖਾਣ ਲੱਗੇ ਉਹ ਉਸ ਉੱਤੇ ਟੁੱਟ ਪੈਣ। ਇਸ ਵਿਓਂਤ ਨਾਲ ਉਹ ਆਪਣੇ ਵੱਡੇ ਦੁਸ਼ਮਨ ਦਾ ਸਫ਼ਾਇਆ ਕਰਨਾ ਲੋੜਦਾ ਸੀ।

ਜਦੋਂ ਸਰਦਾਰ ਹਰੀ ਸਿੰਘ ਘਰ ਪਹੁੰਚਿਆ ਤਾਂ ਖ਼ਾਨ ਕੁਝ ਸਮੇਂ ਤਕ ਦੋਸਤੀ ਤੇ ਪਿਆਰ ਦੀਆਂ ਗੱਲਾਂ ਕਰਦਾ ਰਿਹਾ। ਝਟ ਪਟ ਹੀ ਉਸ ਨੇ ਆਪਣੀ ਸੁਰ ਬਦਲ ਲਈ ਤੇ ਗਰਜ ਕੇ ਬੋਲਿਆ, "ਉਹ ਸਰਦਾਰ! ਤੂੰ ਆਪਣੀ ਮੌਤ ਲਈ ਤਿਆਰ ਹੋ ਜਾ।" ਜਦੋਂ ਸਰਦਾਰ ਹਰੀ ਸਿੰਘ ਨੇ ਇਹ ਸੁਣਿਆ, ਉਸ ਨੇ ਮਿਆਨ ਵਿਚੋਂ ਤਲਵਾਰ ਧੂਹ ਲਈ ਅਤੇ ਦੁਸ਼ਮਨਾਂ ਸਾਹਮਣੇ ਤਣ ਕੇ ਖੜਾ ਹੋ ਗਿਆ। ਇਕ ਭਰਵੀਂ ਤੇ ਗੜ੍ਹਕਵੀਂ ਆਵਾਜ਼ ਵਿਚ ਉਸ ਨੇ ਕਿਹਾ, "ਅੱਗੇ ਵਧੇ ਜਿਹੜਾ ਮੇਰੇ ਨਾਲ ਦੋ ਹੱਥ ਕਰਨਾ ਚਾਹੁੰਦਾ ਹੈ।" ਉਸ ਦੀ ਅਵਾਜ਼ ਵਿਚ ਦਹਿਸ਼ਤ ਸੀ। ਸਰਦਾਰ ਹਰੀ ਸਿੰਘ ਦੀ ਗੜ੍ਹਕ ਨੇ ਦੁਸ਼ਮਨਾਂ ਦੇ ਦਿਲਾਂ ਵਿਚ ਕਾਂਬਾ ਛੇੜ ਦਿੱਤਾ। ਕਿਸੇ ਵੀ ਅੱਗੇ ਵਧਣ ਦਾ ਹੌਂਸਲਾ ਨਾ ਕੀਤਾ ਅਤੇ ਸਰਦਾਰ ਹਰੀ ਸਿੰਘ ਬਿਨਾਂ ਵਾਰ ਕਰਨ ਦੇ ਘਰ ਵਾਪਸ ਆ ਗਏ।

ਇਹ ਤਾਂ ਸ਼ਖ਼ਸੀ ਬਹਾਦਰੀ ਦੀ ਗੱਲ ਹੈ। ਉਹ ਇਕ ਮਹਾਨ ਜਰਨੈਲ ਵੀ ਸੀ। ਮਹਾਰਾਜਾ ਰਣਜੀਤ ਸਿੰਘ ਕਿਹਾ ਕਰਦੇ ਸਨ, "ਇਮਾਰਤ ਲਈ ਜੋ ਕੰਮ ਥੰਮ ਸਾਰਦਾ ਹੈ, ਮਨੁੱਖੀ ਸਰੀਰ ਲਈ ਜੋ ਸੱਜੇ ਹੱਥ ਦਾ ਕੰਮ ਹੈ, ਮੇਰੇ ਤੇ ਮੇਰੀ ਸਲਤਨਤ ਲਈ ਸਰਦਾਰ ਹਰੀ ਸਿੰਘ ਉਹੋ ਕੁਝ ਹੈ।" ਜਦੋਂ ਕੋਈ ਕਿਲ੍ਹਾ ਜਿੱਤਣਾ ਹੋਵੇ, ਕਿਸੇ ਬਾਗ਼ੀ ਹੁਕਮ-ਰਾਨ ਨੂੰ ਦਬਾਉਣਾ ਹੋਵੇ ਜਾਂ ਕਿਸੇ ਬਗ਼ਾਵਤ ਨੂੰ ਖ਼ਤਮ ਕਰਨਾ ਹੋਵੇ ਉਦੋਂ ਮਹਾਰਾਜੇ ਨੂੰ ਸਰਦਾਰ ਹਰੀ ਸਿੰਘ ਦੀ ਲੋੜ ਪੈਂਦੀ ਸੀ।

ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਕਸੂਰ ਉੱਤੇ ਧਾਵਾ ਕੀਤਾ ਤਾਂ ਸਰਦਾਰ ਹਰੀ ਸਿੰਘ ਨੇ ਬਹਾਦਰੀ ਦੇ ਜੌਹਰ ਵਿਖਾਏ।

ਸਿਆਲਕੋਟ ਦੇ ਹੁਕਮਰਾਨ ਸ. ਜੀਵਨ ਸਿੰਘ ਨੇ ਮਹਾਰਾਜੇ ਦੇ ਖ਼ਿਲਾਫ਼ ਬਗ਼ਾਵਤ ਕੀਤੀ ਅਤੇ ਉਸ ਨੂੰ ਦਬਾਉਣ ਲਈ ਖ਼ੁਦ ਮਹਾਰਾਜਾ ਸਾਹਿਬ ਨੇ ਚੜ੍ਹਾਈ ਕੀਤੀ। ਅੱਠ ਦਿਨਾਂ ਤਕ ਕਿਲ੍ਹੇ ਦਾ ਘੇਰਾ ਘੱਤੀ ਰਖਿਆ ਪਰ ਕੋਈ ਸਫ਼ਲਤਾ ਪ੍ਰਾਪਤ ਨਾ ਹੋਈ। ਉਸ ਨੇ ਵਜ਼ੀਰਾਂ ਤੋਂ ਸਲਾਹਾਂ ਪੁੱਛੀਆਂ ਪਰ ਕਿਸੇ ਨੇ ਕੋਈ ਕਾਰਆਮਦ ਸਲਾਹ ਨਾ ਦਿੱਤੀ।

ਇਸ ਮੌਕੇ ਸਰਦਾਰ ਹਰੀ ਸਿੰਘ ਅੱਗੇ ਵਧਿਆ ਤੇ ਕਹਿਣ ਲੱਗਾ, "ਜੇਕਰ ਇਸ ਮੁਹਿੰਮ ਦਾ ਚਾਰਜ ਮੈਨੂੰ ਦੇ ਦਿੱਤਾ ਜਾਵੇ ਤਾਂ ਯਕੀਨੀ ਜਿੱਤ ਹੋਵੇਗੀ।"

ਮਹਾਰਾਜਾ ਸਾਹਿਬ ਨੇ ਮੁਹਿੰਮ ਦਾ ਚਾਰਜ ਸਰਦਾਰ ਦੇ ਹੱਥਾਂ ਵਿਚ ਦੇ ਦਿੱਤਾ। ਇਹ ਇੰਨੀ ਜੁਗਤ ਨਾਲ ਲੜਿਆ ਕਿ ਥੋੜ੍ਹੇ ਸਮੇਂ ਵਿਚ ਹੀ ਕਿਲ੍ਹੇ ਉੱਤੇ ਕਬਜ਼ਾ ਹੋ ਗਿਆ। ਕਿਲ੍ਹੇ ਦੇ ਜਿੱਤਣ ਦੀ ਖਬਰ ਨੇ ਮਹਾਰਾਜੇ ਨੂੰ ਬਹੁਤ ਖ਼ੁਸ਼ੀ ਦਿੱਤੀ ਤੇ ਉਸ ਨੇ ਸਰਦਾਰ ਨੂੰ ਬਹੁਤ ਇਨਾਮ ਦਿੱਤੇ।

ਹਰੀ ਸਿੰਘ ਕਈ ਢੰਗਾਂ ਨਾਲ ਆਪਣੀ ਲਾਹੇਵੰਦੀ ਪ੍ਰਗਟ ਕਰ ਚੁੱਕਾ ਸੀ। ਜਦੋਂ ਕੋਈ ਨਵਾਬ ਮਾਲੀਆ ਦੇਣ ਤੋਂ ਇਨਕਾਰੀ ਹੁੰਦਾ ਤਾਂ ਇਸ ਨੂੰ ਵਸੂਲੀ ਲਈ ਭੇਜਿਆ ਜਾਂਦਾ, ਜਦੋਂ ਕਿਸੇ ਥਾਂ ਦਾ ਰਾਜ-ਪ੍ਰਬੰਧ ਵਿਗੜ ਜਾਂਦਾ ਤਾਂ ਪ੍ਰਬੰਧ ਸੁਧਾਰਨ ਦੀ ਜ਼ਿੰਮੇਵਾਰੀ ਇਸੇ ਸਰਦਾਰ ਨੂੰ ਸੌਂਪੀ ਜਾਂਦੀ।

ਇਕ ਵੇਰ ਮਾਨਕੀਰੇ ਦੇ ਨਵਾਬ ਨੂੰ ਦਬਾਉਣ ਲਈ ਇਸ ਨੂੰ ਭੇਜਿਆ ਗਿਆ। ਦੁਸ਼ਮਨ ਦੀਆਂ ਫ਼ੌਜਾਂ ਦੀ ਗਿਣਤੀ 25 ਹਜ਼ਾਰ ਸੀ ਪਰ ਸਰਦਾਰ ਪਾਸ ਕੇਵਲ 2 ਹਜ਼ਾਰ ਫ਼ੌਜ ਸੀ। ਸਿੱਖ ਫ਼ੌਜ ਦੀ ਹਾਰ ਪ੍ਰਤੱਖ ਨਜ਼ਰ ਆਉਂਦੀ ਸੀ ਕਿਉਂਕਿ ਦੁਸ਼ਮਨ ਦੀ ਗਿਣਤੀ ਬਹੁਤ ਜ਼ਿਆਦਾ ਸੀ। ਪਰ ਸਰਦਾਰ ਨੇ ਖ਼ੁਦ ਲੜਾਈ ਵਿਚ ਕੁੱਦ ਕੇ ਪਾਸਾ ਹੀ ਪਲਟ ਦਿੱਤਾ। ਸਿੱਖ ਫ਼ੌਜੀ ਸਰਦਾਰ ਦੀ ਕੁਰਬਾਨੀ ਨੂੰ ਦੇਖ ਕੇ ਦੂਣੇ ਚੌਣੇ ਹੋ ਕੇ ਲੜੇ ਅਤੇ ਜਿੱਤ ਦਾ ਸਿਹਰਾ ਇਨ੍ਹਾਂ ਦੇ ਸਿਰ ਬੱਝਾ। ਇਸੇ ਤਰ੍ਹਾਂ ਸਰਦਾਰ ਹਰੀ ਸਿੰਘ ਨੇ ਹਜ਼ਾਰਾ ਵਿਖੇ ਅਤੇ ਸਰਹੱਦੀ ਸੂਬੇ ਦੇ ਕਈ ਹੋਰ ਮੁਕਾਮਾਂ ਉੱਤੇ ਮੈਦਾਨ ਜਿੱਤੇ।

ਇਸ ਦੀ ਜਮਰੌਦ ਦੀ ਜਿੱਤ ਅਜੇ ਤੱਕ ਮਸ਼ਹੂਰ ਹੈ। ਕਿਹਾ ਜਾਂਦਾ ਹੈ ਕਿ ਲੜਾਈ ਦੇ ਦੌਰਾਨ ਇਹ ਪਠਾਣ ਦਾ ਭੇਸ ਬਣਾ ਕੇ ਦੁਸ਼ਮਨ ਦੇ ਕੈਂਪ ਵਿਚ ਜਾ ਵੜਿਆ। ਸਭ ਤੋਂ ਪਹਿਲਾਂ ਇਹ ਉਸ ਟੈਂਟ ਵਿਚ ਦਾਖ਼ਲ ਹੋ ਗਿਆ ਜਿਥੇ ਵੱਡਾ ਦੁਸ਼ਮਨ ਸ਼ੇਰ ਖਾਂ

ਟਿਕਿਆ ਹੋਇਆ ਸੀ। ਮਾਮੂਲੀ ਜਿਹੀ ਝੜੱਪ ਨਾਲ ਉਸ ਦਾ ਖ਼ਾਤਮਾ ਕਰ ਦਿੱਤਾ।

ਜਦੋਂ ਦੋਸਤ ਮੁਹੰਮਦ ਖ਼ਾਂ ਨੇ ਸ਼ੇਰ ਖ਼ਾਂ ਦੀ ਮੌਤ ਦੀ ਖ਼ਬਰ ਸੁਣੀ ਤਾਂ ਉਸ ਨੇ ਕਬਾਇਲੀਆਂ ਨੂੰ ਸੁਨੇਹੇ ਭੇਜ ਦਿੱਤੇ ਕਿ ਸਿੱਖਾਂ ਨੂੰ ਮਾਰ ਮੁਕਾਉਣ ਲਈ ਉਹ ਭਾਰੀ ਗਿਣਤੀ ਵਿਚ ਆਉਣ। ਕਬਾਇਲੀ ਟਿੱਡੀ ਦਲ ਵਾਂਗ ਆ ਗਏ।

ਇੰਨੇ ਨੂੰ ਸਰਦਾਰ ਹਰੀ ਸਿੰਘ ਅਚਾਨਕ ਬੀਮਾਰ ਹੋ ਗਿਆ। ਬੀਮਾਰੀ ਦੇ ਬਾਵਜੂਦ ਇਹ ਘੋੜੇ ਉੱਤੇ ਸਵਾਰ ਹੋਕੇ ਫ਼ੌਜਾਂ ਵਿਚ ਸ਼ਾਮਿਲ ਹੋਇਆ।

ਮੈਦਾਨ ਵਿਚ ਇਨ੍ਹਾਂ ਦੇ ਘੋੜੇ ਦੇ ਗੋਲੀ ਵੱਜੀ ਉਹ ਮਰ ਗਿਆ। ਇਹ ਝਟ ਪਟ ਹੀ ਦੂਜੇ ਘੋੜੇ ਉੱਤੇ ਸਵਾਰ ਹੋ ਗਿਆ।

ਛੇਤੀ ਹੀ ਇਕ ਗੋਲੀ ਸਰਦਾਰ ਦੇ ਆ ਵੱਜੀ। ਬੀਮਾਰੀ ਕਾਰਣ ਆਪ ਨੂੰ ਵਾਪਸ ਕਿਲ੍ਹੇ ਵਿਚ ਪਹੁੰਚਾਇਆ ਗਿਆ। ਰਣ-ਤੱਤੇ ਵਿਚੋਂ ਵਾਪਸ ਆਉਂਦਿਆਂ ਇਸ ਨੇ ਫ਼ੌਜ ਦੇ ਜਰਨੈਲ ਨੂੰ ਸੰਬੋਧਨ ਕੀਤਾ, "ਲੜਦੇ ਰਹਿਣਾ ਜਿੰਨੀ ਦੇਰ ਤੱਕ ਲਾਹੌਰ ਤੋਂ ਮਦਦ ਨਹੀਂ ਆਉਂਦੀ। ਜੇ ਮੈਂ ਪ੍ਰਾਣ ਛੱਡ ਜਾਵਾਂ ਤਾਂ ਮੇਰੀ ਮੌਤ ਨੂੰ ਗੁਪਤ ਰਖਣਾ।"

ਇਹ ਲਫ਼ਜ਼ ਕਹਿਣ ਮਗਰੋਂ ਉਹ ਸੁਰਗਵਾਸ ਹੋ ਗਿਆ, ਪਰ ਸਿੰਘ ਫ਼ੌਜੀ ਉਵੇਂ ਲੜਦੇ ਰਹੇ ਜਿਵੇਂ ਕਿ ਉਨ੍ਹਾਂ ਦਾ ਬਹਾਦਰ ਜਰਨੈਲ ਉਨ੍ਹਾਂ ਦੇ ਸੰਗ ਸਾਥ ਹੋਵੇ। ਅਖ਼ੀਰ ਜਿੱਤ ਨੇ ਸਿੰਘਾਂ ਦੇ ਪੈਰ ਚੁੰਮੇ। ਪਰ ਜਿੱਤ ਦੀ ਖ਼ੁਸ਼ੀ ਬਹਾਦਰ ਜਰਨੈਲ ਦੀ ਮੌਤ ਨੇ ਕਿਰਕਰੀ ਕਰ ਦਿੱਤੀ।

ਸਰਦਾਰ ਹਰੀ ਸਿੰਘ ਨਾ ਕੇਵਲ ਇਕ ਮਹਾਨ ਜਰਨੈਲ ਸੀ ਸਗੋਂ ਇਕ ਸੋਝੀਵਾਨ ਪ੍ਰਬੰਧਕ ਵੀ ਸੀ। ਉਹ ਰਾਜ ਕਾਜ ਦੇ ਕੰਮਾਂ ਨੂੰ ਚੰਗੀ ਤਰ੍ਹਾਂ ਸਮਝਦਾ ਸੀ। ਅੰਗਰੇਜ਼ਾਂ ਨਾਲ ਗੱਲ ਬਾਤ ਕਰਨ ਲਈ ਇਸ ਨੂੰ ਫ਼ਕੀਰ ਅਜ਼ੀਜ਼ ਦੀਨ ਨਾਲ ਭੇਜਿਆ ਗਿਆ ਸੀ। ਉਹ ਇਕ ਮਹਾਨ ਉਸਰੱਈਆ ਸੀ। ਜਮਰੌਦ ਦੇ ਕਿਲ੍ਹੇ ਦੀ ਉਸਾਰੀ ਉਸ ਨੇ ਆਪਣੀ ਨਿਗਰਾਨੀ ਹੇਠ ਕਰਵਾਈ ਸੀ।

ਸਭ ਤੋਂ ਵਧ, ਉਹ ਇਕ ਈਮਾਨਦਾਰ ਆਦਮੀ ਸੀ। ਇਕ ਵੇਰ ਰਾਜਾ ਧਿਆਨ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਪਾਸ ਚੁਗਲੀ ਕੀਤੀ ਕਿ ਹਰੀ ਸਿੰਘ ਸਰਕਾਰੀ ਖ਼ਜ਼ਾਨੇ ਵਿਚੋਂ 2000 ਸਿਪਾਹੀਆਂ ਦੀ ਤਲਬ ਲੈਂਦਾ ਹੈ ਪਰ ਉਸ ਪਾਸ ਕੇਵਲ 400 ਸਿਪਾਹੀ ਹਨ। ਇਸ ਲਈ ਉਸ ਨੂੰ ਮਹਾਰਾਜ ਦੇ ਖ਼ਜ਼ਾਨੇ ਵਿਚ 2 ਲੱਖ ਰੁਪਿਆ ਜਮ੍ਹਾਂ ਕਰਾਉਣਾ ਬਣਦਾ ਹੈ।

ਮਹਾਰਾਜੇ ਨੇ ਉਸ ਦੀ ਫ਼ੌਜ ਦਾ ਮੁਆਇਨਾ ਕੀਤਾ। ਉਸ ਦੇ ਬਹੁਤ ਸਾਰੇ ਸਿਪਾਹੀ ਛੁੱਟੀ ਉੱਤੇ ਸਨ ਅਤੇ ਹਾਜ਼ਰ ਸਿਪਾਹੀਆਂ ਦੀ ਗਿਣਤੀ ਕੇਵਲ 400 ਹੀ ਨਿਕਲੀ। ਇਸ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਦੀਆਂ ਅੱਖਾਂ ਵਿਚ ਸ. ਹਰੀ ਸਿੰਘ ਨੂੰ ਦੋਸ਼ੀ ਸਾਬਤ ਕਰ ਦਿੱਤਾ ਗਿਆ। ਉਸ ਨੂੰ ਸਰਕਾਰੀ ਖ਼ਜ਼ਾਨੇ ਵਿਚ 2 ਲੱਖ ਰੁਪਿਆ ਜਮ੍ਹਾ ਕਰਾਉਣ ਦਾ ਹੁਕਮ ਹੋਇਆ।

ਇਸ ਗੱਲ ਨੇ ਸਰਦਾਰ ਹਰੀ ਸਿੰਘ ਦਾ ਦਿਲ ਤੋੜ ਦਿੱਤਾ ਅਤੇ ਉਸ ਨੇ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ। ਉਸ ਨੇ ਜਰਨੈਲ ਦੀ ਵਰਦੀ ਉਤਾਰ ਕੇ ਚਿੱਟੇ ਕਪੜੇ ਪਹਿਨ ਲਏ। ਉਸ ਨੇ ਗੁਮਨਾਮੀ ਦਾ ਜੀਵਨ ਧਰਮ ਪਰਾਇਣ ਹੋ ਕੇ ਗੁਜ਼ਾਰਨਾ ਸ਼ੁਰੂ ਕਰ ਦਿੱਤਾ।

ਕੁੱਝ ਸਮੇਂ ਬਾਅਦ ਮਹਾਰਾਜੇ ਨੂੰ ਸੱਚ ਦਾ ਪਤਾ ਲੱਗ ਗਿਆ। ਉਹ ਹਾਥੀ ਉੱਤੇ ਚੜ੍ਹ ਕੇ ਸਰਦਾਰ ਦੇ ਘਰ ਪੁਜਿਆ ਅਤੇ ਆਪਣੀ ਗ਼ਲਤੀ ਮੰਨੀ। ਦੋਵੇਂ ਫਿਰ ਮਿੱਤਰ ਬਣ ਗਏ ਅਤੇ ਸ. ਹਰੀ ਸਿੰਘ ਨੂੰ ਮੁੜ ਜਰਨੈਲੀ ਦੇ ਅਹੁਦੇ ਉੱਤੇ ਬਹਾਲ ਕੀਤਾ ਗਿਆ।

ਸਰਦਾਰ ਦਾ ਜਨਮ 1791 ਵਿਚ ਗੁਜਰਾਂਵਾਲੇ ਵਿਚ ਹੋਇਆ ਸੀ। ਉਸ ਦੇ ਪਿਤਾ ਸਰਦਾਰ ਗੁਰਦਿਆਲ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਨੌਕਰੀ ਕੀਤੀ ਸੀ। ਹਰੀ ਸਿੰਘ ਅਜੇ 12 ਸਾਲਾਂ ਦਾ ਹੀ ਸੀ ਕਿ ਉਸ ਦਾ ਪਿਤਾ ਕਾਲ ਵਾਸ ਹੋ ਗਿਆ। ਇਸ ਉਮਰ ਵਿਚ ਹੀ ਉਸ ਨੇ ਮਹਾਰਾਜਾ ਸਾਹਿਬ ਨੂੰ ਨੌਕਰੀ ਵਿਚ ਦਾਖ਼ਲ ਕਰਨ ਲਈ ਕਿਹਾ। ਮਹਾਰਾਜਾ ਰਜ਼ਾਮੰਦ ਹੋ ਗਿਆ। ਇਸ ਸਮੇਂ ਤੋਂ ਉਸ ਦੀ ਵਡਿਆਈ ਦਾ ਇਤਿਹਾਸ ਸ਼ੁਰੂ ਹੁੰਦਾ ਹੈ। ਅਗਲੇ ਜੀਵਨ ਵਿਚ ਜੋ

ਕਾਰਨਾਮੇ ਕੀਤੇ ਉਨ੍ਹਾਂ ਦਾ ਵਰਣਨ ਉਪਰ ਕੀਤਾ ਜਾ ਚੁੱਕਾ ਹੈ ।

## ਪ੍ਰਸ਼ਨ

1. ਕਹਾਣੀ ਸੁਣਾਓ, ਜਿਸ ਤੋਂ ਹਰੀ ਸਿੰਘ ਦੀ ਨਿੱਜੀ ਬਹਾਦਰੀ ਜ਼ਾਹਿਰ ਹੁੰਦੀ ਹੋਵੇ ।
2. ਹਰੀ ਸਿੰਘ ਦੀਆਂ ਵੱਡੀਆਂ ਲੜਾਈਆਂ ਦਾ ਨਾਂ ਲਵੋ ।
3. ਉਸ ਨੇ ਮਹਾਰਾਜਾ ਰਣਜੀਤ ਸਿੰਘ ਦੀ ਨੌਕਰੀ ਤੋਂ ਅਸਤੀਫ਼ਾ ਕਿਉਂ ਦਿੱਤਾ ਸੀ ?
4. ਜਮਰੌਦ ਬਾਰੇ ਤੁਸੀਂ ਕੀ ਜਾਣਦੇ ਹੋ ?

# ਰਾਣੀ ਸਦਾ ਕੌਰ

ਸਿੱਖਾਂ ਦੇ ਇਤਿਹਾਸ ਵਿਚ ਰਾਣੀ ਸਦਾ ਕੌਰ ਦਾ ਨਾਂ ਸਿਤਾਰੇ ਵਾਂਗ ਚਮਕਦਾ ਹੈ । ਇਹ ਇਕ ਅਜਿਹੀ ਔਰਤ ਹੋਈ ਹੈ ਜਿਸ ਵਿਚ ਸਿਆਣਪ ਤੇ ਹੌਂਸਲਾ ਇਕ ਸਮਾਨ ਸਨ । ਉਹ ਲੜਾਈ ਦੇ ਦੌਰਾਨ ਨਿਡਰ ਅਤੇ ਖ਼ਤਰੇ ਦੇ ਸਮੇਂ ਠਰੰਮੇ ਵਾਲੀ ਸੀ । ਉਹ ਆਪਣੇ ਨੇਕ ਆਚਾਰ ਕਰਕੇ ਸਭ ਵੱਲੋਂ ਸਤਿਕਾਰੀ ਜਾਂਦੀ ਸੀ । ਭਾਵੇਂ ਉਹ ਛੋਟੀ ਉਮਰ ਵਿਚ ਹੀ ਵਿਧਵਾ ਹੋ ਗਈ ਸੀ ਪਰ ਉਸ ਨੇ ਪੁਨਰ ਵਿਆਹ ਦਾ ਕਦੇ ਖ਼ਿਆਲ ਤਕ ਨਹੀਂ ਕੀਤਾ ਸੀ । ਹਰ ਕੋਈ ਉਸ ਦੀ ਪਤੀ ਭਗਤੀ ਦੀ ਪ੍ਰਸ਼ੰਸਾ ਕਰਦਾ ਸੀ ।

ਰਾਣੀ ਸਦਾ ਕੌਰ ਸਰਦਾਰ ਦਸੌਂਧਾ ਸਿੰਘ ਦੀ ਸਪੁੱਤਰੀ ਸੀ । ਉਸ ਦਾ ਵਿਆਹ ਸ. ਜੈ ਸਿੰਘ ਘਨੱਈਆ ਦੇ ਵੱਡੇ ਸਪੁੱਤਰ ਸ. ਗੁਰਬਖ਼ਸ਼ ਸਿੰਘ ਨਾਲ ਗਿਆਰਾਂ ਵਰ੍ਹਿਆਂ ਦੀ ਉਮਰ ਵਿਚ ਹੋਇਆ ਸੀ । ਕਹਿੰਦੇ ਹਨ ਕਿ ਵਿਆਹ ਸਮੇਂ ਪਤੀ ਤੇ ਪਤਨੀ ਦੀ ਉਮਰ ਇਕੋ ਜਿੰਨੀ ਸੀ ।

ਸ. ਗੁਰਬਖ਼ਸ਼ ਸਿੰਘ ਇਕ ਸਿਆਣਾ ਆਦਮੀ ਸੀ । ਉਹ ਇਕ ਸੁਚੱਜਾ ਜਰਨੈਲ ਤੇ ਕਾਬਿਲ ਪ੍ਰਬੰਧਕ ਸੀ । ਇਸ ਕਰਕੇ ਜ਼ਮੀਨ ਦੀ ਨਿਗਾਹਬਾਨੀ ਉਸ ਦੇ ਪਿਤਾ ਨੇ ਉਸ ਨੂੰ ਸੌਂਪ ਦਿੱਤੀ ਸੀ । ਉਸ ਨੇ ਕੰਮ ਨੂੰ ਬੜੀ ਸਿਆਣਪ ਨਾਲ ਸੰਭਾਲਿਆ ਤੇ ਜ਼ਮੀਨ ਵਿਚ ਵਾਧਾ ਕੀਤਾ ।

ਦੂਜੇ ਸ਼ਹਿਜ਼ਾਦੇ ਇਸ ਗੱਲ ਉੱਤੇ ਈਰਖਾ ਕਰਨ ਲੱਗੇ । ਇਸ ਲਈ ਉਨ੍ਹਾਂ ਨੇ ਸ. ਗੁਰਬਖ਼ਸ਼ ਸਿੰਘ ਦੇ ਖ਼ਿਲਾਫ਼ ਏਕਾ ਕਰ ਲਿਆ । ਬਟਾਲੇ ਲਾਗੇ ਆਹਮੋਂ-ਸਾਹਮਣੇ ਲੜਾਈ ਹੋਈ । ਸ. ਗੁਰਬਖ਼ਸ਼ ਸਿੰਘ ਦੀ

ਫ਼ੌਜ ਨੂੰ ਹਾਰ ਹੋਈ ਅਤੇ ਉਹ ਲੜਾਈ ਵਿਚ ਪੂਰਾ ਹੋ ਗਿਆ। ਬਿਰਧ ਸਰਦਾਰ ਜੈ ਸਿੰਘ ਨੂੰ ਇਸ ਮੌਤ ਨਾਲ ਭਾਰੀ ਸਦਮਾ ਪੁੱਜਾ। ਉਸ ਦਾ ਬੁਢਾਪੇ ਕਾਰਣ ਜਰਜਰਾ ਹੋਇਆ ਸਰੀਰ ਇਹ ਦੁੱਖ ਸਹਿ ਨਾ ਸਕਿਆ। ਉਹ ਛੇਤੀ ਹੀ ਤਿੰਨ ਪੁੱਤਰ ਛੱਡ ਕੇ ਚੜ੍ਹਾਈ ਕਰ ਗਿਆ। ਉਸ ਦੇ ਲੜਕੇ ਮਿਸਲ ਦੇ ਕੰਮ ਨੂੰ ਚਲਦਾ ਨਾ ਰਖ ਸਕੇ। ਇਸ ਲਈ ਰਾਜ ਭਾਗ ਦਾ ਕੰਮ ਰਾਣੀ ਸਦਾ ਕੌਰ ਨੇ ਸੰਭਾਲ ਲਿਆ।

ਉਸ ਨੇ ਇੰਨੀ ਸੁਚੱਜਤਾ ਨਾਲ ਰਾਜ ਸੰਭਾਲਿਆ ਕਿ ਮਿਸਲ ਦੇ ਇਲਾਕਿਆਂ ਵਿਚ ਵਾਧਾ ਹੋ ਗਿਆ। ਹਰ ਕੋਈ ਉਸ ਤੋਂ ਡਰਦਾ ਸੀ ਅਤੇ ਉਸ ਦੀ ਸਿਆਣਪ ਤੇ ਬਹਾਦਰੀ ਦੀ ਧਾਂਕ ਮੰਨਦਾ ਸੀ।

ਰਾਣੀ ਸਦਾ ਕੌਰ ਬਹੁਤ ਦਲੇਰ ਸੀ ਅਤੇ ਰਣ-ਤੱਤੇ ਵਿਚ ਸਿੱਧੀ ਨਿਤਰਦੀ ਸੀ। ਕਹਿੰਦੇ ਹਨ ਕਿ ਇਹ ਫ਼ੌਜੀ ਵਰਦੀ ਪਾ ਕੇ ਅਤੇ ਹੱਥ ਵਿਚ ਤਲਵਾਰ ਲਿਸ਼ਕਾ ਕੇ ਬਾਹਰ ਨਿਕਲਿਆ ਕਰਦੀ ਸੀ। ਕਈ ਵਾਰ ਉਹ ਇਕੱਲੀ ਹੀ ਦੁਸ਼ਮਨਾਂ ਦੇ ਕੈਂਪ ਵਿਚ ਚਲੀ ਜਾਂਦੀ ਅਤੇ ਸਾਰੀ ਸੂਹ ਲੈ ਆਉਂਦੀ। ਇਉਂ ਉਸ ਨੇ ਆਪਣੀ ਨਿਡਰਤਾ ਤੇ ਸਿਆਣਪ ਨਾਲ ਮਿਸਲ ਨੂੰ ਤਬਾਹੀ ਤੋਂ ਬਚਾ ਲਿਆ।

ਜਿਵੇਂ ਉਸ ਨੇ ਆਪਣੀ ਮਿਸਲ ਨੂੰ ਖੁਰਦ ਬੁਰਦ ਹੋਣ ਤੋਂ ਬਚਾਇਆ ਸੀ, ਇਸੇ ਤਰ੍ਹਾਂ ਉਸ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਵੀ ਉਸ ਦੇ ਦੁਸ਼ਮਨਾਂ ਤੋਂ ਛੁਟਕਾਰਾ ਦਿਵਾਇਆ।

ਮਹਾਰਾਜੇ ਦਾ ਵਿਆਹ ਉਸ ਦੀ ਇਕਲੌਤੀ ਪੁੱਤਰੀ ਨਾਲ ਹੋਇਆ ਸੀ। ਸ ਮਹਾਂ ਸਿੰਘ ਦੀ ਚੜ੍ਹਾਈ ਪਿਛੋਂ ਉਸ ਦਾ 12 ਸਾਲਾ ਲੜਕਾ ਰਣਜੀਤ ਸਿੰਘ ਗੱਦੀ ਉੱਤੇ ਬੈਠਾ। ਉਹ ਚੌਹਾਂ ਪਾਸਿਆਂ ਤੋਂ ਦੁਸ਼ਮਨਾਂ ਦਾ ਘੇਰਿਆ ਹੋਇਆ ਸੀ ਜੋ ਉਸ ਦੀ ਜਾਨ ਲੈਣਾ ਚਾਹੁੰਦੇ ਸਨ। ਰਾਣੀ ਸਦਾ ਕੌਰ ਸੱਚੇ ਦਿਲੋਂ ਉਸ ਦੀ ਰਖਵਾਲੀ ਕਰਨ ਵਾਲੀ ਸੀ ਅਤੇ ਉਸ ਨੇ ਹਰ ਕਿਸਮ ਦੇ ਨੁਕਸਾਨ ਤੋਂ ਉਸ ਨੂੰ ਬਚਾਇਆ।

ਰਾਣੀ ਸਦਾ ਕੌਰ ਨੇ ਕਈ ਢੰਗਾਂ ਨਾਲ ਰਣਜੀਤ ਸਿੰਘ ਦੀ ਮਦਦ ਕੀਤੀ। ਜਦੋਂ ਉਸ ਨੇ ਲਾਹੌਰ ਜਿੱਤਿਆ ਤਾਂ ਇਹ ਉਸ ਦੀ ਮਦਦਗਾਰ

ਹੋਈ। ਜਦੋਂ ਰਣਜੀਤ ਸਿੰਘ ਦੇ ਦੁਸ਼ਮਨਾਂ ਨੇ ਲਾਹੌਰ ਵਾਪਸ ਲੈਣ ਦੇ ਯਤਨ ਕੀਤੇ ਤਾਂ ਇਹ ਖ਼ੁਦ ਮੈਦਾਨ ਵਿਚ ਲੜੀ। ਇਉਂ ਇਸ ਨੇ ਲਾਹੌਰ ਨੂੰ ਰਣਜੀਤ ਸਿੰਘ ਦੇ ਦੁਸ਼ਮਨਾਂ ਪਾਸ ਜਾਣ ਤੋਂ ਬਚਾਇਆ।

ਇਸ ਨੇ ਮਹਾਰਾਜੇ ਦੀ ਸਲਤਨਤ ਦੇ ਪ੍ਰਬੰਧ ਵਿਚ ਵੀ ਪੂਰੀ ਮਦਦ ਕੀਤੀ। ਕਹਿੰਦੇ ਹਨ ਕਿ ਜਦੋਂ ਹਜ਼ਾਰੇ ਵਿਚ ਬਗ਼ਾਵਤ ਹੋਈ ਤਾਂ ਉਹ ਸ਼ਹਿਜ਼ਾਦੇ ਸ਼ੇਰ ਸਿੰਘ ਨਾਲ ਉਸ ਥਾਂ ਉੱਤੇ ਪੁੱਜ ਗਈ। ਉਹ ਪਠਾਣ ਦਾ ਭੇਸ ਬਣਾ ਕੇ ਦੁਸ਼ਮਨ ਦੇ ਕੈਂਪ ਵਿਚ ਪੁੱਜੀ ਤੇ ਬਹੁਤ ਲਾਭਦਾਇਕ ਸੂਹ ਲਿਆਉਣ ਵਿਚ ਕਾਮਯਾਬ ਹੋਈ।

ਉਸ ਨੇ ਰਣਜੀਤ ਸਿੰਘ ਦੀ ਜਿੰਨੀ ਮਦਦ ਕੀਤੀ, ਉਸ ਦੇ ਮੁਕਾਬਲੇ ਉੱਤੇ, ਉਹ ਨੇਕੀ ਦਾ ਵਰਤਾਰਾ ਨਹੀਂ ਕਰ ਸਕਿਆ। ਜਦੋਂ ਉਹ ਪੂਰੀ ਤਰ੍ਹਾਂ ਮਜ਼ਬੂਤ ਹੋ ਗਿਆ ਅਤੇ ਉਸ ਨੂੰ ਰਾਣੀ ਦੀ ਮਦਦ ਦੀ ਲੋੜ ਨਾ ਰਹੀ ਤਾਂ ਉਸ ਦਾ ਵਤੀਰਾ ਤਿਰਸਕਾਰ ਵਾਲਾ ਹੋ ਗਿਆ।

ਉਸ ਨੇ ਰਾਣੀ ਤੋਂ ਉਸ ਦਾ ਆਪਣਾ ਇਲਾਕਾ ਮੰਗਿਆ। ਰਾਣੀ ਨੇ ਜਵਾਬ ਦਿੱਤਾ। ਉਸ ਦੀ ਸਲਤਨਤ ਸਹੀ ਅਰਥਾਂ ਵਿਚ ਉਸੇ ਦੀ ਹੈ। ਉਸ ਦੇ ਕੋਈ ਲੜਕਾ ਨਹੀਂ ਹੈ ਅਤੇ ਮੌਤ ਪਿਛੋਂ ਸਾਰਾ ਰਾਜ-ਭਾਗ ਉਸੇ ਦੇ ਪੇਟੇ ਹੀ ਪੈ ਜਾਣਾ ਹੈ। ਰਣਜੀਤ ਸਿੰਘ ਇਸ ਜਵਾਬ ਨਾਲ ਸੰਤੁਸ਼ਟ ਨਾ ਹੋਇਆ। ਉਸ ਨੇ ਰਾਣੀ ਨੂੰ ਬੰਦੀ ਬਣਾ ਕੇ ਅੰਮ੍ਰਿਤ-ਸਰ ਵਿਚ ਕੈਦ ਕਰ ਲਿਆ। ਇਸ ਨਾਲ ਰਾਣੀ ਦਾ ਦਿਲ ਟੁੱਟ ਗਿਆ ਅਤੇ ਉਹ ਛੇਤੀ ਹੀ ਸੁਰਗਵਾਸ ਹੋ ਗਈ। ਇਉਂ ਰਾਣੀ ਸਦਾ ਕੌਰ, ਜੋ ਆਪਣੇ ਨੇਕ ਅਖ਼ਲਾਕ, ਨਿਡਰਤਾ ਤੇ ਪ੍ਰਬੰਧ ਦੀ ਸੁਚੱਜਤਾ ਨਾਲ ਮਸ਼ਹੂਰ ਹੋਈ, ਦਾ ਅੰਤਲਾ ਸਮਾਂ ਸੁੱਖ ਭਰਿਆ ਨਹੀਂ ਸੀ।

### ਪ੍ਰਸ਼ਨ

1. ਰਾਣੀ ਸਦਾ ਕੌਰ ਕਿਹੋ ਜਿਹੀ ਔਰਤ ਸੀ ?
2. ਤੁਸੀਂ ਸ. ਗੁਰਬਖ਼ਸ਼ ਸਿੰਘ ਬਾਰੇ ਕੀ ਜਾਣਦੇ ਹ ?
3. ਰਾਣੀ ਸਦਾ ਕੌਰ ਨੇ ਰਣਜੀਤ ਸਿੰਘ ਦੀ ਕੀ ਮਦਦ ਕੀਤੀ ?
4. ਰਣਜੀਤ ਸਿੰਘ ਨੇ ਸਦਾ ਕੌਰ ਨਾਲ ਕੀ ਸਲੂਕ ਕੀਤਾ ?

# ਸ਼ਹਿਜ਼ਾਦਾ ਨੌਨਿਹਾਲ ਸਿੰਘ

ਨੌਨਿਹਾਲ ਸਿੰਘ ਮਹਾਰਾਜਾ ਰਣਜੀਤ ਸਿੰਘ ਦਾ ਪੋਤਾ ਸੀ। ਉਸ ਦਾ ਜਨਮ 1820 ਵਿਚ ਹੋਇਆ। ਉਸ ਦਾ ਬਾਪ ਖੜਕ ਸਿੰਘ ਸੁਨੱਖਾ ਆਦਮੀ ਨਹੀਂ ਸੀ ਅਤੇ ਨਾ ਹੀ ਉਸ ਵਿਚ ਚਾਲਚਲਨ ਦੀ ਮਜ਼ਬੂਤੀ ਸੀ। ਨੌਨਿਹਾਲ ਸਿੰਘ ਬਹੁਤ ਗੱਲਾਂ ਕਰਕੇ ਆਪਣੇ ਬਾਬੇ ਨਾਲ ਮਿਲਦਾ ਸੀ। ਉਹ ਖ਼ੂਬਸੂਰਤ, ਬਹਾਦਰ ਤੇ ਸਿਆਣਾ ਸੀ।

ਉਸ ਦਾ ਪਾਲਣ-ਪੋਸਣ ਬਚਪਨ ਤੋਂ ਹੀ ਸਾਵਧਾਨੀ ਨਾਲ ਕੀਤਾ ਗਿਆ ਸੀ। ਉਸ ਨੂੰ ਘੋੜ ਸਵਾਰੀ, ਤੀਰ ਅੰਦਾਜ਼ੀ ਤੇ ਫ਼ੌਜੀ ਕਰਤੱਵ ਪੂਰੀ ਸੋਝੀ ਨਾਲ ਸਿਖਾਏ ਗਏ ਸਨ। ਉਸ ਨੂੰ ਫ਼ੌਜ ਤੇ ਆਮ ਜਨਤਾ ਬਹੁਤ ਪਸੰਦ ਕਰਦੀ ਸੀ। ਬਾਲਪਣ ਵਿਚ ਹੀ ਉਸ ਨੂੰ ਕਈ ਮੁਹਿੰਮਾਂ ਵਿਚ ਹਿੱਸਾ ਲੈਣ ਲਈ ਭੇਜਿਆ ਗਿਆ ਸੀ।

ਉਹ ਮਸਾਂ 14 ਸਾਲਾਂ ਦਾ ਸੀ ਜਦੋਂ ਪਿਸ਼ਾਵਰ ਨੂੰ ਫ਼ਤਿਹ ਕਰਨ ਲਈ ਫ਼ੌਜ ਦੀ ਕਮਾਨ ਉਸ ਨੂੰ ਸੌਂਪੀ ਗਈ। ਉਸ ਨੇ ਆਪਣੇ ਕੰਮ ਨੂੰ ਇੰਨੀ ਸੁਚੱਜਤਾ ਨਾਲ ਸਿਰੇ ਚੜ੍ਹਾਇਆ ਕਿ ਉਸ ਦੇ ਬਾਬੇ ਨੇ ਉਸ ਨੂੰ ਇਸ ਥਾਂ ਦਾ ਪਹਿਲਾ ਸੂਬੇਦਾਰ ਬਣਾਇਆ। ਉਸ ਨੇ ਆਪਣੀ ਜਾਗੀਰ ਵਿਚ ਨਵੇਂ ਇਲਾਕਿਆਂ ਦਾ ਵਾਧਾ ਕੀਤਾ।

ਉਸ ਦੀ ਉਮਰ 17 ਸਾਲ ਦੀ ਸੀ ਜਦੋਂ ਉਸ ਦਾ ਵਿਆਹ ਸ. ਸ਼ਾਮ ਸਿੰਘ ਅਟਾਰੀ ਵਾਲੇ ਦੀ ਪੁੱਤਰੀ ਨਾਲ ਕੀਤਾ ਗਿਆ। ਬਿਰਧ ਮਹਾਰਾਜੇ ਨੇ ਇਸ ਵਿਆਹ ਨੂੰ ਸ਼ਾਹਾਨਾ ਬਣਾਉਣ ਲਈ ਕੋਈ ਕਸਰ ਨਾ ਰਹਿਣ ਦਿੱਤੀ। 20 ਲੱਖ ਰੁਪਏ ਕੇਵਲ ਗਰੀਬਾਂ ਨੂੰ

ਹੀ ਵੰਡੇ ਗਏ।

1839 ਵਿਚ ਅੰਗਰੇਜ਼ਾਂ ਤੇ ਸਿੱਖਾਂ ਨੇ ਕਾਬੁਲ ਦੇ ਤਖ਼ਤ ਉੱਤੇ ਸ਼ਾਹ ਸ਼ੁਜਾਹ ਨੂੰ ਬਿਠਾਉਣ ਲਈ ਫ਼ੌਜਾਂ ਭੇਜਣ ਦੀ ਸਾਂਝੀ ਵਿਓਂਤ ਬਣਾਈ। ਸਿੱਖ ਫ਼ੌਜ ਦੀ ਕਮਾਨ ਸ਼ਹਿਜ਼ਾਦਾ ਨੌਨਿਹਾਲ ਸਿੰਘ ਨੂੰ ਸੌਂਪੀ ਗਈ। ਉਹ ਅਜੇ ਪਿਸ਼ਾਵਰ ਵਿਚ ਹੀ ਸੀ ਜਦੋਂ ਉਸ ਨੂੰ ਬਾਬੇ ਦੀ ਮੌਤ ਦੀ ਖ਼ਬਰ ਪੁੱਜ ਗਈ। ਖੜਕ ਸਿੰਘ ਨੂੰ ਮਹਾਰਾਜਾ ਬਣਾਇਆ ਗਿਆ। ਉਹ ਕਮਜ਼ੋਰ ਆਦਮੀ ਸੀ ਤੇ ਆਪਣੇ ਆਪ ਕੁਝ ਕਰਨ ਦੇ ਯੋਗ ਨਹੀਂ ਸੀ। ਉਸ ਦਾ ਵਜ਼ੀਰ ਬਹੁਤ ਚਤੁਰ ਸੀ। ਵਜ਼ੀਰ ਜੰਮੂ ਦਾ ਡੋਗਰਾ ਸੀ ਤੇ ਉਸ ਦਾ ਨਾਂ ਧਿਆਨ ਸਿੰਘ ਸੀ। ਰਾਜ ਦਰਬਾਰ ਦੀ ਸਾਰੀ ਤਾਕਤ ਉਸੇ ਦੇ ਹੱਥ ਵਿਚ ਸੀ।

ਕੁੱਝ ਸਮੇਂ ਪਿਛੋਂ ਧਿਆਨ ਸਿੰਘ ਨੇ ਆਪਣੇ ਹੱਥ ਵਿਚੋਂ ਤਾਕਤ ਜਾਂਦੀ ਵੇਖੀ। ਚੇਤ ਸਿੰਘ ਨਾਂ ਦਾ ਇਕ ਹੋਰ ਆਦਮੀ ਮਹਾਰਾਜੇ ਦਾ ਵਿਸ਼ਵਾਸ ਪਾਤਰ ਬਣ ਗਿਆ ਸੀ। ਧਿਆਨ ਸਿੰਘ ਲਈ ਇਹ ਬਰਦਾਸ਼ਤ ਕਰਨਾ ਮੁਸ਼ਕਿਲ ਸੀ। ਉਸ ਨੇ ਆਪਣੇ ਦੁਸ਼ਮਨ ਨੂੰ ਮਾਰ ਮੁਕਾਉਣ ਲਈ ਗੋਂਦਾਂ ਗੁੰਦਣੀਆਂ ਆਰੰਭ ਕੀਤੀਆਂ।

ਉਸ ਨੇ ਨੌਨਿਹਾਲ ਸਿੰਘ ਨੂੰ ਪਿਸ਼ਾਵਰ ਤੋਂ ਬੁਲਾਇਆ। ਉਸ ਨੂੰ ਇਹ ਯਕੀਨ ਦਿਵਾ ਦਿੱਤਾ ਗਿਆ ਕਿ ਖੜਕ ਸਿੰਘ ਤੇ ਚੇਤ ਸਿੰਘ ਪੰਜਾਬ ਦਾ ਰਾਜ ਭਾਗ ਅੰਗਰੇਜ਼ਾਂ ਨੂੰ ਦੇ ਰਹੇ ਸਨ। ਨੌਨਿਹਾਲ ਸਿੰਘ ਦੀ ਮਾਂ ਰਾਣੀ ਚੰਦ ਕੌਰ ਨੂੰ ਵੀ ਭਰੋਸੇ ਵਿਚ ਲਿਆ ਗਿਆ। ਨਤੀਜਾ ਇਹ ਹੋਇਆ ਕਿ ਸ਼ਹਿਜ਼ਾਦਾ ਤੇ ਰਾਣੀ ਦੋਵੇਂ ਮਹਾਰਾਜਾ ਖੜਕ ਸਿੰਘ ਤੇ ਉਸ ਦੇ ਸਲਾਹਕਾਰ ਦੇ ਖ਼ਿਲਾਫ਼ ਹੋ ਗਏ।

ਧਿਆਨ ਸਿੰਘ ਆਪਣੇ ਚੋਣਵੇਂ ਸਾਥੀਆਂ ਨੂੰ ਨਾਲ ਲੈ ਕੇ ਲਾਹੌਰ ਦੇ ਕਿਲ੍ਹੇ ਵਿਚ ਦਾਖ਼ਲ ਹੋ ਗਿਆ। ਉਸ ਨੇ ਚੇਤ ਸਿੰਘ ਨੂੰ ਫੜ ਲਿਆ ਅਤੇ ਮਹਾਰਾਜੇ ਦੇ ਸਾਹਮਣੇ ਚੇਤ ਸਿੰਘ ਨੂੰ ਆਪਣੇ ਹੱਥ ਨਾਲ ਕਤਲ ਕੀਤਾ। ਇਸ ਤੋਂ ਪਿਛੋਂ ਖੜਕ ਸਿੰਘ ਸ਼ਹਿਰ ਦੀ ਹਵੇਲੀ ਵਿਚ ਕਿਨਾਰਾਕਸ਼ੀ ਕਰ ਗਿਆ ਅਤੇ ਉਸ ਨੇ ਰਾਜ ਭਾਗ ਨਾਲ ਕੋਈ

ਵਾਸਤਾ ਨਾ ਰਖਿਆ ।

ਰਾਜ ਭਾਗ ਦਾ ਕੰਮ ਸ਼ਹਿਜ਼ਾਦਾ ਨੌਨਿਹਾਲ ਸਿੰਘ ਨੇ ਸਾਂਭ ਲਿਆ ਅਤੇ ਧਿਆਨ ਸਿੰਘ ਉਸ ਦਾ ਵਜ਼ੀਰ ਬਣ ਗਿਆ । ਸ਼ਹਿਜ਼ਾਦਾ ਉਸ ਦਾ ਪਿਛਲੱਗ ਬਣਨਾ ਨਹੀਂ ਚਾਹੁੰਦਾ ਸੀ । ਉਸ ਨੇ ਸਲਾਹ-ਮਸ਼ਵਰੇ ਲਈ ਕੌਂਸਲ ਕਾਇਮ ਕਰ ਲਈ ਅਤੇ ਅਜਿਹੇ ਢੰਗ ਵਰਤਣ ਲੱਗਾ ਜਿਨ੍ਹਾਂ ਨਾਲ ਧਿਆਨ ਸਿੰਘ ਤੋਂ ਛੁਟਕਾਰਾ ਹਾਸਿਲ ਕੀਤਾ ਜਾ ਸਕੇ ।

ਉਸ ਨੇ ਇਕ ਭਾਰੀ ਫ਼ੌਜ ਜੰਮੂ ਦੇ ਉੱਤਰ-ਪੂਰਬ ਵੱਲ ਭੇਜੀ। ਇਸ ਦਾ ਮਨੋਰਥ ਸੀ ਕਿ ਮੰਡੀ ਤੇ ਹੋਰ ਪੂਰਬੀ ਰਾਜਾਂ ਉੱਤੇ ਕਬਜ਼ਾ ਕਰ ਲਿਆ ਜਾਵੇ । ਇਸ ਦਾ ਇਹ ਵੀ ਮਨੋਰਥ ਸੀ ਕਿ ਜੰਮੂ ਪਾਰਟੀ ਨੂੰ ਭੈ-ਭੀਤ ਕੀਤਾ ਜਾਵੇ ।

ਧਿਆਨ ਸਿੰਘ ਵੀ ਕੋਈ ਅਵੇਸਲਾ ਨਹੀਂ ਸੀ । ਉਹ ਵੇਖ ਰਿਹਾ ਸੀ ਕਿ ਖੜਕ ਸਿੰਘ ਨੂੰ ਤਖ਼ਤ ਤੋਂ ਲਾਹ ਕੇ ਉਸ ਦੇ ਹੱਥ ਕੁਝ ਨਹੀਂ ਆਇਆ । ਉਹ ਪੁਰਾਣੀ ਤਾਕਤ ਹਾਸਿਲ ਕਰਨ ਲਈ ਕੁਝ ਕਰ ਗੁਜ਼ਰਨਾ ਚਾਹੁੰਦਾ ਸੀ । ਉਸ ਨੇ ਮਨ ਪੱਕਾ ਬਣਾ ਲਿਆ ਕਿ ਨੌਨਿਹਾਲ ਸਿੰਘ ਤੋਂ ਹਰ ਢੰਗ ਛੁਟਕਾਰਾ ਪਾਇਆ ਜਾਵੇ । ਜਦੋਂ ਮਹਾਰਾਜਾ ਖੜਕ ਸਿੰਘ 1840 ਵਿਚ ਸੁਰਗਵਾਸ ਹੋਇਆ ਤਾਂ ਧਿਆਨ ਸਿੰਘ ਨੇ ਮਹਿਸੂਸ ਕੀਤਾ ਕਿ ਉਸ ਦੀ ਹਾਲਤ ਹੋਰ ਵਿਗੜਨ ਦਾ ਡਰ ਹੈ । ਹੁਣ ਨੌਨਿਹਾਲ ਸਿੰਘ ਮਹਾਰਾਜਾ ਬਣ ਜਾਵੇਗਾ ਅਤੇ ਉਸ ਦੀ ਤਬਾਹੀ ਦਾ ਕਾਰਣ ਬਣੇਗਾ । ਇਸ ਲਈ ਧਿਆਨ ਸਿੰਘ ਨੇ ਛੇਤੀ ਕੋਈ ਕਾਰਵਾਈ ਕਰਨ ਦਾ ਇਰਾਦਾ ਬਣਾ ਲਿਆ ।

ਜਦੋਂ ਨੌਨਿਹਾਲ ਸਿੰਘ ਪਿਤਾ ਦੇ ਅੰਤਮ ਸੰਸਕਾਰ ਤੋਂ ਵਾਪਸ ਆ ਰਿਹਾ ਸੀ ਤਾਂ ਉਸ ਦੇ ਖ਼ਾਤਮੇ ਲਈ ਰਸਤੇ ਵਿਚ ਹੀ ਗੋਂਦ ਗੁੰਦੀ ਗਈ ਸੀ । ਜਦੋਂ ਉਹ ਕਿਲ੍ਹੇ ਦੇ ਛੱਜੇ ਹੇਠ ਦੀ ਲੰਘ ਰਿਹਾ ਸੀ ਤਾਂ ਅਚਾਨਕ ਛੱਜਾ ਉਸ ਉੱਤੇ ਸੁੱਟ ਦਿੱਤਾ ਗਿਆ । ਜਿਸ ਦਿਨ ਨੌਨਿਹਾਲ ਸਿੰਘ ਨੇ ਰਾਜ ਭਾਗ ਸੰਭਾਲਣਾ ਸੀ ਉਸੇ ਦਿਨ ਉਸ ਦੀ ਮੌਤ ਹੋਈ । ਇਉਂ ਇਕ ਹੋਣਹਾਰ ਸਿੱਖ ਮਹਾਰਾਜਾ ਅਚਾਨਕ ਹੀ ਸੁਰਗਵਾਸ ਹੋ ਗਿਆ ।

## ਪ੍ਰਸ਼ਨ

1. ਖੜਕ ਸਿੰਘ ਕੌਣ ਸੀ ?
2. ਤੁਸੀਂ ਧਿਆਨ ਸਿੰਘ ਬਾਰੇ ਕੀ ਜਾਣਦੇ ਹੋ ?
3. ਨੌਨਿਹਾਲ ਸਿੰਘ ਦੀ ਮੌਤ ਕਿਵੇਂ ਹੋਈ ?
4. ਨੌਨਿਹਾਲ ਸਿੰਘ ਦੇ ਚਲਨ ਨੂੰ ਪ੍ਰਗਟ ਕਰਦੇ ਤਿੰਨ ਵਿਸ਼ੇਸ਼ਣ ਵਰਤ ?